# ਅਮਰਦੀਪ

# ਪੰਜਾਬੀ ਪਾਠ ਮਾਲਾ

## ਭਾਗ ਚੌਥਾ

ਲੇਖਕ
ਡਾ: ਗੁਰਦਿਆਲ ਸਿੰਘ 'ਫੁੱਲ'
ਐਮ. ਏ. ਪੀ.-ਐਚ. ਡੀ.



ਅਮਰਦੀਪ ਪ੍ਰਕਾਸ਼ਨ
ਪੁਰਾਣੀ ਰੇਲਵੇ ਰੋਡ, ਜਲੰਧਰ-੪.

## ਸਾਡਾ ਲਿਖਾਰੀ

ਜਨਮ : 25.10.1910

ਜਨਮ ਸਥਾਨ ਨੰਗਲ ਸ਼ਾਮਾਂ, ਜ਼ਿਲ੍ਹਾ ਜਲੰਧਰ ।

ਵਿਦਿਆ : ਮੈਟ੍ਰਿਕ (ਮੈਡੀਕਲ), ਐਫ.ਐਸ.ਸੀ. (ਨਾਨ ਮੈਡੀਕਲ), ਬੀ.ਏ. (ਹਿਸਾਬ ਅਤੇ ਫ਼ਾਰਸੀ), ਐਮ. ਏ. (ਪੰਜਾਬੀ), ਪੀ.-ਐਚ.ਡੀ. (ਨਾਟਕ), ਪੰਜਾਬ ਦਾ ਸ਼੍ਰੋਮਣੀ ਸਾਹਿੱਤਕਾਰ, ਉੱਘਾ ਨਾਟਕਕਾਰ ।

ਵਿਜੇਤਾ : ਛੇ ਪੁਰਸਕਾਰ ਭਾਸ਼ਾ ਵਿਭਾਗ ਦੇ ।
ਚਾਰ ਪੁਰਸਕਾਰ ਕੇਂਦਰੀ ਸਰਕਾਰ ਦੇ ।
ਇੱਕ ਪੁਰਸਕਾਰ ਹਿੰਦੁਸਤਾਨ ਟਾਈਮਜ਼ ।
ਇੱਕ ਪੁਰਸਕਾਰ ਪੰਜਾਬੀ ਯੂਨੀਵਰਸਿਟੀ, ਪਟਿਆਲਾ ।
ਇੱਕ ਪੁਰਸਕਾਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ।
ਇੱਕ ਪੁਰਸਕਾਰ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ।
ਇੱਕ ਪੁਰਸਕਾਰ ਸਾਹਿਤ ਕਲਾ ਪ੍ਰੀਸ਼ਦ, ਨਵੀਂ ਦਿੱਲੀ ।
ਇੱਕ ਧਾਰੀਵਾਲ ਪੁਰਸਕਾਰ ।

ਰਚਨਾਵਾਂ : ਪੂਰੇ ਨਾਟਕ 42, ਇਕਾਂਗੀ ਸੰਗ੍ਰਹਿ 16, ਕਹਾਣੀ ਸੰਗ੍ਰਹਿ 12, ਨਾਵਲ 5, ਕਾਵਿ ਸੰਗ੍ਰਹਿ 2, ਵਾਰਤਕ ਰਚਨਾਵਾਂ 6, ਖੋਜ ਤੇ ਆਲੋਚਨਾਤਮਕ ਰਚਨਾਵਾਂ 25, ਬਾਲ ਸਾਹਿਤ 55, ਪੰਜਾਬੀ ਪਾਠ ਪੁਸਤਕਾਂ 25, ਵਿਗਿਆਨ, ਫ਼ਿਜ਼ਕਸ, ਕੈਮਿਸਟਰੀ, ਬਾਗ਼ਬਾਨੀ, ਗਣਿਤ, ਸਾਧਾਰਣ ਵਿਗਿਆਨ ਆਦਿ ਪੁਸਤਕਾਂ 30 ।

ਲਿਖੇ ਨਾਟਕ ਮੰਚ ਤੇ ਖੇਡੇ ਜਾਂਦੇ ਹਨ । ਟੀ.ਵੀ. ਅਤੇ ਰੇਡੀਓ ਤੇ ਪੇਸ਼ ਕੀਤੇ ਜਾਂਦੇ ਹਨ । ਇਮਤਿਹਾਨਾਂ ਵਿੱਚ ਪੜ੍ਹਾਏ ਜਾਂਦੇ ਹਨ । ਕਈ ਸ਼ਿਲਪ ਕਲਾਵਾਂ ਦੇ ਮਾਹਰ, ਉੱਤਮ ਖਿਡਾਰੀ । ਭਾਸ਼ਨ ਰੇਡੀਓ ਤੋਂ ਪ੍ਰਸਾਰਤ ਹੁੰਦੇ ਰਹਿੰਦੇ ਹਨ । ਲੇਖ, ਕਹਾਣੀਆਂ ਅਖ਼ਬਾਰਾਂ ਵਿੱਚ ਛਪਦੀਆਂ ਰਹਿੰਦੀਆਂ ਹਨ ।

ਪ੍ਰਕਾਸ਼ਕ :
ਗੁਰਦੀਪ ਸਿੰਘ ਨਰੂਲਾ
ਅਮਰਦੀਪ ਪ੍ਰਕਾਸ਼ਨ,
ਜਲੰਧਰ-8 ਟੈਲੀਫੋਨ : 58235

ਛਾਪਕ :
ਨਾਰਦਨ ਸਟੇਸ਼ਨਰੀ ਮਾਰਟ
ਸ੍ਰੀ ਵੈਨਕਟੇਸ਼ਵਰ ਪ੍ਰਿੰਟਰਜ਼, ਜਲੰਧਰ ।

ਪਹਿਲੀ ਵਾਰ : 1984
ਵਾਰ : 1998

ਫ਼ੋਟੋਟਾਈਪਸੈਟਿੰਗ :
ਕਪੂਰ ਲੇਜ਼ਰ ਗ੍ਰਾਫਿਕਸ
ਗਿਆਨ ਮਾਰਕਿਟ, ਚੌਕ ਅੱਡਾ ਟਾਂਡਾ,
ਜਲੰਧਰ-8




| | | |
|---|---|---|
| 1. | ਬੀਰ ਬਹਾਦਰ ਚੱਲ (ਕਵਿਤਾ) | 5–7 |
| 2. | ਇੱਕ ਬਾਜ਼ | 8–12 |
| 3. | ਪਿੱਠੂ ਗਰਮ | 13–16 |
| 4. | ਪੰਛੀ | 17–21 |
| 5. | ਦੇਸ਼ ਪ੍ਰੇਮੀ | 22–26 |
| 6. | ਵਰਖਾ ਰੁੱਤ (ਕਵਿਤਾ) | 27–29 |
| 7. | ਮਨ ਦੀ ਅਵਾਜ਼ | 30–35 |
| 8. | ਲੋਕ ਗੀਤਾਂ ਦੀ ਪ੍ਰਤਿਯੋਗਤਾ | 36–40 |
| 9. | ਬਾਬਾ ਬੁੱਢਾ ਜੀ | 41–45 |
| 10. | ਗੰਗਾ ਨਦੀ ਦੀ ਆਤਮ ਕਥਾ | 46–50 |
| 11. | ਇੱਕ ਕਣੀ ਦਾ ਤਰਲਾ (ਕਵਿਤਾ) | 51–52 |
| 12. | ਸਰੀਰ ਨਹੀਂ ਅਕਲ | 53–57 |
| 13. | ਜੰਗਲਾਂ ਦੇ ਲਾਭ | 58–63 |
| 14. | ਸਰ ਰਾਨਲਡ ਰਾਸ | 64–68 |

| | | |
|---|---|---|
| 15. | ਅਕਾਸ਼ੀ ਬਿਜਲੀ | 69–72 |
| 16. | ਸਿਆਲ ਦੀ ਰੁੱਤ (ਕਵਿਤਾ) | 73–74 |
| 17. | ਕੋਲੰਮਬਸ | 75–81 |
| 18. | ਛਾਪਖਾਨਾ | 82–86 |
| 19. | ਆਦਮੀ ਦੀ ਪਛਾਣ | 87–92 |
| 20. | ਸਿਆਣੀ ਇਸਤ੍ਰੀ | 93–99 |
| 21. | ਕੋਈ ਯਾਦ ਕਰੇਗਾ (ਕਵਿਤਾ) | 100–102 |
| 22. | ਬੈਂਕ | 103–106 |
| 23. | ਕਹਾਣੀ ਦਰਬਾਰ | 107–114 |
| 24. | ਕਿਰਨਦੀਪ ਦਾ ਦਾਈਆ | 115–126 |
| 25. | ਆਈ ਨਵੀਂ ਬਹਾਰ (ਕਵਿਤਾ) | 127–130 |
| 26. | ਉਹ ਨਹੀਂ ਕੁਮਲਾਉਂਦੇ | 131–138 |
| 27. | ਮੈਰਾਥਨ ਦੀ ਦੌੜ | 139–144 |
| 28. | ਕਵੀ ਦਰਬਾਰ | 145–148 |
| 29. | ਵਾਸਕੋਡੀਗਾਮਾ | 149–153 |
| 30. | ਵਿੱਦਿਆ (ਕਵਿਤਾ) | 154–156 |
| | ਅਰਥਾਵਲੀ | 157–160 |

## ਪਾਠ ਪਹਿਲਾ

# ਬੀਰ ਬਹਾਦਰ ਚੱਲ



ਮੇਰੇ ਬੀਰ ਬਹਾਦਰ ਚੱਲ ।
ਮੇਰੇ ਦੇਸ਼ ਸਿਪਾਹੀ ਚੱਲ ।
ਤੇਰਾ ਜੋਬਨ ਛੈਲ ਛਬੀਲਾ,
ਜਾਏ ਨਾ ਐਵੇਂ ਢੱਲ ।

ਹਿੱਕ ਦੇ ਜ਼ੋਰ ਨਾਲ
ਬਾਂਹ ਦੇ ਜ਼ੋਰ ਨਾਲ ।
ਜ਼ੁਲਮ ਮਿਟਾ ਦੇਹ ।
ਦੁੱਖ ਮਿਟਾ ਦੇਹ ।
ਡਿਗੇ ਉਠਾ ਦੇਹ ।
ਠੰਢ ਵਰਤਾ ਦੇਹ ।

ਫੇਰ ਹੋ ਜਾਊ,
ਜਿੱਤ ਅਟੱਲ ।
ਮੇਰੇ ਬੀਰ ਸਿਪਾਹੀ ਚੱਲ ।
ਮੇਰੇ ਬੀਰ ਬਹਾਦਰ ਚੱਲ ।

ਦੇਸ਼ ਆਨ ਲਈ ।
ਦੇਸ਼ ਸ਼ਾਨ ਲਈ ।
ਹੱਸ ਹੱਸ ਲੱਖਾਂ,
ਲੜੇ ਸੂਰਮੇਂ ।
ਲੜ ਲੜ ਲੱਖਾਂ,
ਮਰੇ ਸੂਰਮੇਂ ।
ਤੂੰ ਵੀ ਚੱਖ,
ਸ਼ਹੀਦੀ ਫਲ੍ਹ ।
ਮੇਰੇ ਬੀਰ ਸਿਪਾਹੀ ਚੱਲ ।
ਮੇਰੇ ਬੀਰ ਬਹਾਦਰ ਚੱਲ ।

ਐਸ਼ ਭੁਲਾ ਦੇਹ ।
ਪਰਵਾਰ ਭੁਲਾ ਦੇਹ ।
ਤੇਰਾ ਪਰਵਾਰ ਦੇਸ਼ ਹੈ ।
ਮਾਤ ਦੇਸ਼ ਹੈ ।
ਪੁੱਤ ਦੇਸ਼ ਹੈ ।
ਬਾਪ ਦੇਸ਼ ਹੈ ।
ਤੂੰ ਦੇਸ਼ ਭੁਲਾ,
ਨਾ ਖਿਲਾਰੀਂ ਝੱਲ ।
ਮੇਰੇ ਦੇਸ਼ ਸਿਪਾਹੀ ਚੱਲ ।
ਮੇਰੇ ਬੀਰ ਬਹਾਦਰ ਚੱਲ ।

ਦੇਸ਼ ਰੱਬ ਹੈ ਦੂਜਾ,
ਕਰ ਇਸ ਦੀ ਪੂਜਾ,
ਹਰ ਖ਼ੂਨ ਦਾ ਤੁਪਕਾ,
ਡੋਲ੍ਹ ਏਸ ਤੋਂ ।
ਹਰ ਸਾਹ ਪਿਆਰਾ,
ਰੋਲ ਏਸ ਤੋਂ ।
ਫੇਰ ਰਹੇਗਾ,
ਤ੍ਰੈ-ਰੰਗਾ ਅਟੱਲ ।

## ਅਭਿਆਸ

1. ਲਿਖੋ—ਫੇਰ ਰਹੇਗਾ ਤ੍ਰੈ-ਰੰਗਾ ਅਟੱਲ ।

2. ਦੱਸੋ—ਦੇਸ਼ ਦੀ ਖ਼ਾਤਰ ਲੜਨ ਵਾਲਾ ਕਿਹੜਾ ਫਲ ਚੱਖੇਗਾ ।

3. ਵਾਕ ਪੂਰੇ ਕਰੋ— 1. ਫੇਰ ਹੋ ਜਾਊ, ਸਭ .................. ।
   2. ਤੂੰ ਦੇਸ਼ ਭੁਲਾ .................. ।
   3. ਹਰ ਖ਼ੂਨ ਦਾ ਤੁਪਕਾ, ਡੋਲ੍ਹ .................. ।

4. ਦਿੱਤੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ—ਸਿਪਾਹੀ, ਬਹਾਦਰ, ਦੇਸ਼, ਸ਼ਾਨ, ਤੁਪਕਾ ।

5 ਉਦਾਹਰਣ ਵਾਂਗ ਦਿੱਤੇ ਸ਼ਬਦਾਂ ਦੇ ਸਾਹਮਣੇ ਉਲਟ ਭਾਵਾਂ ਵਾਲੇ ਸ਼ਬਦ ਲਿਖੋ :-

| | |
|---|---|
| ਬਹਾਦਰ | ਕਮਜ਼ੋਰ |
| ਠੰਢ | .............................. |
| ਦੁੱਖ | .............................. |
| ਜ਼ੁਲਮ | .............................. |
| ਹੱਸ | .............................. |

6. ਕਰੋ--ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।



## ਪਾਠ ਦੂਜਾ

# ਇੱਕ ਬਾਜ਼



ਕਈ ਪੰਛੀਆਂ ਨੂੰ ਆਪਣੇ ਮਾਲਕ ਨਾਲ ਬਹੁਤ ਪਿਆਰ ਹੁੰਦਾ ਹੈ। ਉਹ ਇੱਕ ਸੱਚੇ ਮਿੱਤਰ ਵਾਂਗ ਆਪਣੇ ਮਾਲਕ ਦੀ ਸੇਵਾ ਵੀ ਕਰਦੇ ਹਨ ਤੇ ਰਾਖੀ ਵੀ ਕਰਦੇ ਹਨ।

ਇੱਕ ਵਾਰੀ ਦੀ ਗੱਲ ਹੈ। ਇੱਕ ਰਾਜਾ ਸੀ। ਰਾਜੇ ਨੂੰ ਸ਼ਿਕਾਰ ਖੇਡਣ ਦਾ ਬਹੁਤ ਸ਼ੌਕ ਸੀ। ਉਸ ਨੇ ਇੱਕ ਬਾਜ਼ ਪਾਲਿਆ ਹੋਇਆ

ਸੀ । ਇਸ ਬਾਜ਼ ਨਾਲ ਰਾਜੇ ਦਾ ਅਟੁੱਟ ਪਿਆਰ ਸੀ । ਉਹ ਬਾਜ਼ ਨੂੰ ਸਦਾ ਆਪਣੇ ਹੱਥ ਉੱਤੇ ਬਿਠਾਈ ਰੱਖਦਾ ਸੀ, ਜਿਵੇਂ ਮੂੰਹ ਵੇਖਣ ਵਾਲੀ ਆਰਸੀ ਹੱਥ ਪਾਈ ਹੋਵੇ ।

ਉਂਝ ਤਾਂ ਹਰ ਬਾਜ਼ ਦੀਆਂ ਅੱਖਾਂ ਬੜੀਆਂ ਤੇਜ਼ ਹੁੰਦੀਆਂ ਹਨ, ਪਰ ਇਸ ਬਾਜ਼ ਦੀਆਂ ਅੱਖਾਂ ਬਹੁਤ ਹੀ ਤੇਜ਼ ਸਨ । ਇਹ ਬਹੁਤ ਦੂਰੋਂ ਨਿੱਕੀ ਨਿੱਕੀ ਚੀਜ਼ ਵੇਖ ਲਿਆ ਕਰਦਾ ਸੀ ।

ਜਦ ਰਾਜਾ ਸ਼ਿਕਾਰ ਖੇਡਣ ਜਾਂਦਾ, ਤਾਂ ਇਹ ਹੱਥ ਤੋਂ ਉੱਡ ਕੇ ਆਲੇ ਦੁਆਲੇ ਚੱਕਰ ਲਾਉਂਦਾ । ਸ਼ਿਕਾਰ ਦਾ ਪਤਾ ਕਰਕੇ ਆਉਂਦਾ । ਫੇਰ ਆ ਕੇ ਰਾਜੇ ਦੇ ਅੰਗੂਠੇ ਉੱਤੇ ਬੈਠ ਜਾਂਦਾ ਤੇ ਰਾਜੇ ਨੂੰ ਉਸ ਪਾਸੇ ਜਾਣ ਲਈ ਕਹਿੰਦਾ । ਇਉਂ ਸ਼ਿਕਾਰ ਮਾਰਨ ਵਿੱਚ ਇਹ ਬਾਜ਼ ਰਾਜੇ ਦੀ ਬਹੁਤ ਹੀ ਸਹਾਇਤਾ ਕਰਦਾ ।

ਰਾਜਾ ਇਸ ਬਾਜ਼ ਨੂੰ ਬਹੁਤ ਚੰਗੀ ਤਰ੍ਹਾਂ ਸ਼ਿੰਗਾਰ ਕੇ ਰੱਖਦਾ ਸੀ । ਰਾਜੇ ਨੇ ਬਾਜ਼ ਦੇ ਸਿਰ ਉੱਤੇ ਬਹੁਤ ਵਧੀਆ ਸੋਨੇ ਦੀ ਟੋਪੀ ਪਾਈ ਹੋਈ ਸੀ । ਸੋਨੇ ਦੀ ਟੋਪੀ ਨਾਲ ਇਹ ਪੰਛੀਆਂ ਦਾ ਰਾਜਾ ਲਗਦਾ ਸੀ । ਇਸ ਬਾਜ਼ ਦੀਆਂ ਆਲੇ ਦੁਆਲੇ ਬਹੁਤ ਧੁੰਮਾਂ ਪਈਆਂ ਹੋਈਆਂ ਸਨ ।

ਇੱਕ ਵਾਰੀ ਰਾਜਾ ਸ਼ਿਕਾਰ ਖੇਡਣ ਗਿਆ । ਉਸ ਦੇ ਨਾਲ ਬਹੁਤ ਸਾਰੇ ਸੇਵਾਦਾਰ ਸਨ । ਇਹ ਸਾਰੇ ਘੋੜਿਆਂ ਉੱਤੇ ਸਨ । ਰਾਜਾ ਸਾਥੀਆਂ ਸਮੇਤ ਬਹੁਤ ਸੰਘਣੇ ਜੰਗਲ ਵਿੱਚ ਚਲਾ ਗਿਆ । ਬਾਜ਼ ਰਾਜੇ ਦੇ ਹੱਥ ਤੋਂ ਉੱਡਿਆ । ਉਸ ਨੇ ਅਕਾਸ਼ ਵਿੱਚ ਇੱਕ ਚੱਕਰ ਲਾਇਆ । ਉਹ ਫੇਰ ਹੱਥ ਉੱਤੇ ਆ ਕੇ ਬੈਠ ਗਿਆ ।

ਰਾਜੇ ਨੇ ਆਪਣੇ ਸੁਭਾਅ ਅਨੁਸਾਰ ਬਾਜ਼ ਦੇ ਇਸ਼ਾਰੇ ਤੇ ਆਪਣਾ ਘੋੜਾ ਖੱਬੇ ਹੱਥ ਵੱਲ ਮੋੜਿਆ । ਉਸ ਨੂੰ ਬਹੁਤ ਹੀ ਸੁੰਦਰ ਹਿਰਨ ਦਿੱਸਿਆ ।

ਰਾਜੇ ਨੇ ਆਪਣਾ ਘੋੜਾ ਹਿਰਨ ਦੇ ਪਿੱਛੇ ਦੌੜਾਇਆ । ਹਿਰਨ ਰਾਜੇ ਦੇ ਹੱਥ ਨਾ ਆਇਆ । ਇਉਂ ਰਾਜਾ ਆਪਣੇ ਸਾਥੀਆਂ ਤੋਂ ਵਿਛੜ ਗਿਆ

ਤੇ ਉਹ ਰਾਹ ਭੁੱਲ ਗਿਆ ।

ਰਾਜੇ ਨੇ ਬੜਾ ਯਤਨ ਕੀਤਾ, ਪਰ ਰਾਹ ਨਾ ਲੱਭਾ । ਰਾਜੇ ਨੇ ਬਾਜ਼ ਨੂੰ ਉੱਚਾ ਉੱਡ ਕੇ ਸਾਥੀਆਂ ਦਾ ਪਤਾ ਲਗਾਉਣ ਦਾ ਇਸ਼ਾਰਾ ਕੀਤਾ । ਬਾਜ਼ ਨੇ ਕਾਫ਼ੀ ਉੱਚਾ ਉੱਡ ਕੇ ਜੰਗਲ ਦੇ ਉੱਪਰ ਚੱਕਰ ਲਾਇਆ, ਪਰ ਕਿਤਿਉਂ ਵੀ ਸਾਥੀਆਂ ਦਾ ਪਤਾ ਨਾ ਲੱਗਾ ।

ਰਾਜੇ ਨੂੰ ਬਹੁਤ ਪਿਆਸ ਲਗੀ ਹੋਈ ਸੀ । ਕਿਤੇ ਵੀ ਪਾਣੀ ਵਿਖਾਈ ਨਹੀਂ ਦੇ ਰਿਹਾ ਸੀ । ਰਾਜਾ ਪਿਆਸ ਨਾਲ ਵਿਆਕੁਲ ਹੋ ਰਿਹਾ ਸੀ । ਕਿੰਨੇ ਚਿਰ ਮਗਰੋਂ ਇੱਕ ਪਹਾੜੀ ਦਿੱਸੀ । ਪਹਾੜੀ ਦੇ ਪੱਥਰਾਂ ਵਿੱਚੋਂ ਪਾਣੀ ਡਿੱਗ ਰਿਹਾ ਸੀ । ਰਾਜੇ ਨੂੰ ਸੁੱਖ ਦਾ ਸਾਹ ਆਇਆ ।

ਰਾਜੇ ਨੇ ਆਪਣੇ ਥੈਲੇ ਵਿੱਚੋਂ ਇੱਕ ਪਿਆਲਾ ਕੱਢਿਆ ਤੇ ਤੁਪਕਾ ਤੁਪਕਾ ਕਰਕੇ ਡਿਗਦੇ ਪਾਣੀ ਨਾਲ ਉਸ ਨੂੰ ਭਰਨ ਲੱਗਾ । ਇਹ ਵੇਖ ਬਾਜ਼ ਹੱਥ ਤੋਂ ਉੱਡ ਗਿਆ । ਉਸ ਨੇ ਪਹਾੜੀ ਦੇ ਆਲੇ ਦੁਆਲੇ ਚੰਗੀ ਤਰ੍ਹਾਂ ਚੱਕਰ ਲਾਇਆ । ਚੱਕਰ ਲਾ ਕੇ ਉਹ ਫੇਰ ਹੱਥ ਉੱਤੇ ਆ ਕੇ ਬੈਠ ਗਿਆ ।

ਜਦ ਕਿੰਨੇ ਚਿਰ ਮਗਰੋਂ ਅੱਧਾ ਪਿਆਲਾ ਪਾਣੀ ਦਾ ਭਰਿਆ ਤੇ ਰਾਜਾ ਮੂੰਹ ਨੂੰ ਲਾਉਣ ਲੱਗਾ, ਤਾਂ ਬਾਜ਼ ਨੇ ਝੱਪਟਾ ਮਾਰ ਕੇ ਪਿਆਲਾ ਸੁੱਟ ਦਿੱਤਾ । ਪਾਣੀ ਡੁਲ੍ਹ ਗਿਆ । ਰਾਜੇ ਨੂੰ ਬਹੁਤ ਗੁੱਸਾ ਆਇਆ ।

ਰਾਜੇ ਨੇ ਪਿਆਲਾ ਚੁੱਕ ਕੇ ਫੇਰ ਡਿਗਦੇ ਪਾਣੀ ਥੱਲੇ ਕੀਤਾ ਤੇ ਬੜੀ ਔਖਿਆਈ ਨਾਲ ਪਿਆਲਾ ਪਾਣੀ ਨਾਲ ਭਰਿਆ । ਜਦ ਰਾਜਾ ਪਿਆਲੇ ਮੂੰਹ ਨੂੰ ਲਾਉਣ ਲੱਗਾ ਤਾਂ ਬਾਜ਼ ਨੇ ਫੇਰ ਪਾਣੀ ਡੋਲ੍ਹ ਦਿੱਤਾ ।

ਰਾਜਾ ਪਿਆਸ ਨਾਲ ਮਰ ਰਿਹਾ ਸੀ । ਹੁਣ ਉਸ ਨੂੰ ਬਾਜ਼ ਤੇ ਵੀ ਬਹੁਤ ਗੁੱਸਾ ਆ ਰਿਹਾ ਸੀ, ਜੋ ਉਸ ਨੂੰ ਪਾਣੀ ਨਹੀਂ ਸੀ ਪੀਣ ਦੇ ਰਿਹਾ ।

ਰਾਜੇ ਨੇ ਤੀਜੀ ਵਾਰੀ ਪਿਆਲਾ ਪਾਣੀ ਦਾ ਭਰਿਆ, ਪਰ ਬਾਜ਼ ਨੇ ਫੇਰ ਵੀ ਪਾਣੀ ਨਾ ਪੀਣ ਦਿੱਤਾ । ਰਾਜੇ ਤੋਂ ਹੁਣ ਗੁੱਸਾ ਸਾਂਭਿਆ

ਨਾ ਗਿਆ । ਰਾਜਾ ਆਪੇ ਤੋਂ ਬਾਹਰ ਹੋ ਗਿਆ । ਰਾਜੇ ਨੇ ਗੁੱਸੇ ਵਿੱਚ ਆਪਣੀ ਤਲਵਾਰ ਨਾਲ ਬਾਜ਼ ਦੇ ਟੋਟੇ ਕਰ ਦਿੱਤੇ ।

ਰਾਜੇ ਨੇ ਬਾਜ਼ ਨੂੰ ਮਾਰ ਕੇ ਫੇਰ ਪਿਆਲਾ ਪਾਣੀ ਦਾ ਭਰਿਆ । ਜਿਸ ਵੇਲੇ ਰਾਜਾ ਪਾਣੀ ਪੀਣ ਲੱਗਾ ਤਾਂ ਪਿੱਛਿਉਂ ਰਾਜੇ ਦਾ ਇੱਕ ਸੇਵਾਦਾਰ ਰਾਜੇ ਨੂੰ ਲੱਭਦਾ ਹੋਇਆ ਉੱਥੇ ਆ ਗਿਆ । ਰਾਜੇ ਨੂੰ ਪਾਣੀ ਪੀਣ ਲੱਗਾ ਵੇਖ ਕੇ ਉਸ ਨੇ ਦੂਰੋਂ ਅਵਾਜ਼ ਮਾਰੀ, 'ਸਰਕਾਰ ਇਹ ਪਾਣੀ ਨਾ ਪੀਓ । ਸਰਕਾਰ ਰੁੱਕ ਜਾਓ' । ਇਹ ਕਹਿੰਦਾ ਉਹ ਦੌੜਦਾ ਰਾਜੇ ਕੋਲ ਆ ਗਿਆ ।

ਰਾਜਾ ਕੜਕਿਆ, 'ਕੀ ਗੱਲ ਏ ? ਕੀ ਤੁਸੀਂ ਅੱਜ ਮੈਨੂੰ ਸਾਰਿਆਂ ਨੇ ਪਿਆਸਾ ਮਾਰਨ ਦਾ ਫ਼ੈਸਲਾ ਕੀਤਾ ਹੋਇਆ ਏ ?'

ਸੇਵਾਦਾਰ ਨੇ ਸਤਿਕਾਰ ਨਾਲ ਕਿਹਾ, 'ਰਾਜਨ ! ਮਾਰਨ ਲਈ ਨਹੀਂ; ਸਗੋਂ ਬਚਾਉਣ ਲਈ ਬੇਨਤੀ ਕਰ ਰਿਹਾ ਹਾਂ । ਸਰਕਾਰ ਇਹ ਪਾਣੀ ਮੋਰੇ ਹੋਏ ਸੱਪ ਦੇ ਮੂੰਹ ਵਿੱਚੋਂ ਹੋ ਕੇ ਆ ਰਿਹਾ ਏ । ਇਹ ਜ਼ਹਿਰੀਲਾ ਏ' ।

ਉਸ ਵੇਲੇ ਰਾਜੇ ਨੂੰ ਸਮਝ ਆਈ ਕਿ ਬਾਜ਼ ਕਿਉਂ ਪਾਣੀ ਨਹੀਂ ਸੀ ਪੀਣ ਦਿੰਦਾ । ਰਾਜਾ ਆਪਣੇ ਸ਼ਰਧਾਲੂ ਤੇ ਰਾਖੇ ਬਾਜ਼ ਨੂੰ ਭੁਲੇਖੇ ਵਿੱਚ ਮਾਰਨ ਤੇ ਬੜਾ ਪਛਤਾਇਆ ।

## ਅਭਿਆਸ

1. ਲਿਖੋ— ਕਈ ਪੰਛੀਆਂ ਨੂੰ ਆਪਣੇ ਮਾਲਕ ਨਾਲ ਬਹੁਤ ਪਿਆਰ ਹੁੰਦਾ ਹੈ । ਉਹ ਇੱਕ ਸੱਚੇ ਮਿੱਤਰ ਵਾਂਗ ਆਪਣੇ ਮਾਲਕ ਦੀ ਸੇਵਾ ਵੀ ਕਰਦੇ ਹਨ ਤੇ ਰਾਖੀ ਵੀ ਕਰਦੇ ਹਨ ।

2. ਦੱਸੋ—
   1. ਰਾਜੇ ਨੂੰ ਕਿਸ ਚੀਜ਼ ਦਾ ਸ਼ੌਕ ਸੀ ?
   2. ਬਾਜ਼ ਦੀ ਟੋਪੀ ਕਾਹਦੀ ਸੀ ?
   3. ਬਾਜ਼ ਰਾਜੇ ਦੀ ਸ਼ਿਕਾਰ ਵਿੱਚ ਕੀ ਸਹਾਇਤਾ ਕਰਦਾ ਸੀ ?
   4. ਰਾਜੇ ਨੇ ਪਹਿਲੀ ਵਾਰੀ ਕਿਸ ਮਗਰ ਘੋੜਾ ਦੌੜਾਇਆ ?

5. ਰਾਜਾ ਕਿੱਥੋਂ ਪਾਣੀ ਪੀਣ ਲੱਗਾ ਸੀ ?

6. ਬਾਜ਼ ਨੇ ਕਿੰਨੀ ਵਾਰੀ ਪਾਣੀ ਦਾ ਭਰਿਆ ਪਿਆਲਾ ਡੋਲ੍ਹਿਆ ?

7. ਗੁੱਸੇ ਵਿੱਚ ਰਾਜੇ ਨੇ ਕੀ ਕੀਤਾ ?

8. ਸੇਵਾਦਾਰ ਨੇ ਰਾਜੇ ਨੂੰ ਪਾਣੀ ਪੀਣੋਂ ਕਿਉਂ ਰੋਕਿਆ ?

**3. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :–**

1. ਆਪਣੇ ਮਾਲਕ ਦੀ ............. ਵੀ ਕਰਦੇ ਹਨ । (ਸੇਵਾ, ਮੱਦਦ)

2. ਹਰ ਬਾਜ਼ ਦੀਆਂ .................. ਬੜੀਆਂ ਤੇਜ਼ ਹੁੰਦੀਆਂ ਹਨ । (ਅੱਖਾਂ, ਲੱਤਾਂ)

3. ਉੱਡ ਕੇ ਆਲੇ ਦੁਆਲੇ .............. ਲਾਉਂਦਾ । (ਚੱਕਰ, ਗੇੜਾ)

4. ਰਾਜੇ ਨੂੰ ਬਹੁਤ .............. ਲੱਗੀ ਹੋਈ ਸੀ । (ਪਿਆਸ, ਭੁੱਖ)

5. ਪਹਾੜੀ ਦੇ ਪੱਥਰਾਂ ਵਿੱਚੋਂ .............. ਡਿੱਗ ਰਿਹਾ ਸੀ । (ਪਾਣੀ, ਜ਼ਹਿਰ)

**4. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :–**

| | |
|---|---|
| ਜ਼ਹਿਰ | ਜ਼ਹਿਰੀਲਾ |
| ਰੰਗ | ................................ |
| ਭੜਕ | ................................ |

**5. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ—ਸ਼ੌਕ, ਅਟੁੱਟ, ਪਿਆਸ, ਯਤਨ, ਪਿਆਲਾ ।**

**6. ਦਿੱਤੇ ਉਦਾਹਰਣ ਵਾਂਗ 'ਅ' ਅੱਗੇ ਲਾ ਕੇ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :–**

| | |
|---|---|
| ਟੁੱਟ | ਅਟੁੱਟ |
| ਚਲ | ................................ |
| ਟੱਕ | ................................ |
| ਕੱਥ | ................................ |
| ਕਹਿ | ................................ |

**7. ਕਰੋ—ਕਹਾਣੀ ਨੂੰ ਜ਼ਬਾਨੀ ਯਾਦ ਕਰੋ ।**



## ਪਾਠ ਤੀਜਾ

# ਪਿੱਠੂ ਗਰਮ



ਅੱਜ ਬਸੰਤ ਦੀ ਛੁੱਟੀ ਹੈ । ਮਹੱਲੇ ਦੀਆਂ ਸਾਰੀਆਂ ਕੁੜੀਆਂ ਲਾਗਲੇ ਪਾਰਕ ਵਿੱਚ ਇੱਕੱਠੀਆਂ ਹੋ ਕੇ ਨੱਚ ਟੱਪ ਰਹੀਆਂ ਹਨ । ਰੁੱਤ ਬੜੀ ਪਿਆਰੀ ਹੈ । ਮੱਲੋ-ਮੱਲੀ ਨੱਚਣ ਟੱਪਣ ਨੂੰ ਜੀ ਕਰਦਾ ਹੈ ।

ਮਿੰਨੀ ਗੇਂਦ ਲੈ ਕੇ ਆਉਂਦੀ ਹੈ-ਤੇ ਕਹਿੰਦੀ ਹੈ, 'ਆਓ ਆਪਾਂ ਪਿੱਠੂ ਖੇਲੀਏ' ।

ਹਰਜੀਤ ਕਾਹਲੀ ਨਾਲ ਪੁੱਛਦੀ ਹੈ, 'ਪਿੱਠੂ ਕੀ ਹੁੰਦਾ ਹੈ' ?

ਮਿੰਨੀ ਕਹਿੰਦੀ ਹੈ, 'ਬੜੀ ਅਜੀਬ ਗੱਲ ਹੈ ਤੈਨੂੰ ਪਿੱਠੂ ਦਾ ਵੀ ਨਹੀਂ ਪਤਾ । ਲੈ ਮੈਂ ਸਮਝਾਉਂਦੀ ਹਾਂ—'ਪਹਿਲਾਂ ਦੋ ਟੋਲੀਆਂ ਬਣਾ ਲਈ ਦੀਆਂ ਹਨ । ਫਿਰ ਦੱਸ ਬਾਰਾਂ ਠੀਕਰੀਆਂ ਇਕੱਠੀਆਂ ਕਰਕੇ

ਇੱਕ ਢੇਰੀ ਬਣਾਈਦੀ ਹੈ । ਢੇਰੀ ਦੇ ਦੁਆਲੇ ਕੁੜੀਆਂ ਖੜੀਆਂ ਹੋ ਜਾਂਦੀਆਂ ਹਨ । ਇੱਕ ਟੋਲੀ ਦੀ ਇੱਕ ਕੁੜੀ ਮਿੱਥੀ ਵਿੱਥ ਤੋਂ ਗੇਂਦ ਢੇਰੀ ਵਿੱਚ ਮਾਰਦੀ ਹੈ । ਜੇ ਢੇਰੀ ਦੀਆਂ ਠੀਕਰੀਆਂ ਡਿੱਗ ਪੈਣ ਤਾਂ ਇਹ ਤੇ ਇਸ ਦੀਆਂ ਸਾਥਣਾਂ ਢੇਰੀ ਝੱਟ ਪੱਟ ਬਣਾਉਣ ਦਾ ਯਤਨ ਕਰਦੀਆਂ ਹਨ । ਦੂਜੀ ਟੋਲੀ ਦੀਆਂ ਖਿਡਾਰਨਾਂ ਗੇਂਦ ਚੁੱਕ ਕੇ ਢੇਰੀ ਬਣਾਉਣ ਵਾਲੀਆਂ ਕੁੜੀਆਂ ਦੇ ਗੇਂਦ ਮਾਰਦੀਆਂ ਹਨ । ਜਿਸ ਕੁੜੀ ਦੇ ਗੇਂਦ ਲੱਗ ਜਾਵੇ, ਉਹ ਮਰ ਗਈ ਮੰਨੀ ਜਾਂਦੀ ਹੈ, ਭਾਵ ਉਸ ਨੂੰ ਖੇਡ ਛੱਡ ਕੇ ਬਾਹਰ ਬੈਠਣਾ ਪੈਂਦਾ ਹੈ । ਜੇ ਗੇਂਦ ਢੇਰੀ ਬਣਾਉਣ ਵਾਲੀਆਂ ਕੁੜੀਆਂ ਵਿੱਚੋਂ ਕਿਸੇ ਦੇ ਵੀ ਨਾ ਲੱਗੇ ਅਤੇ ਉਹ ਢੇਰੀ ਬਣਾ ਲੈਣ ਤਾਂ ਉੱਚੀ ਸਾਰੀ ਕਹਿੰਦੀਆਂ ਹਨ ਪਿੱਠੂ ਗਰਮ । ਇਸ ਨੂੰ ਬਿੱਚੀ ਵੀ ਕਹਿੰਦੇ ਹਨ । ਜੇ ਗੇਂਦ ਢੇਰੀ ਵਿੱਚ ਨਾ ਲੱਗੇ ਤਾਂ ਦੂਜੀ ਟੋਲੀ ਵਾਲੀਆਂ ਕੁੜੀਆਂ ਇੱਕ ਟਾਪੇ ਤੋਂ ਮਗਰੋਂ ਗੇਂਦ ਨੂੰ ਬੋਚਣ ਦਾ ਯਤਨ ਕਰਦੀਆਂ ਹਨ । ਜੇ ਕੋਈ ਗੇਂਦ ਬੋਚ ਲਵੇ ਤਾਂ ਗੇਂਦ ਮਾਰਨ ਵਾਲੀ ਦੀ ਵਾਰੀ ਖ਼ਤਮ ਹੋ ਜਾਂਦੀ ਹੈ । ਬਿੱਚੀ ਕਰਕੇ ਉਹ ਟੋਲੀ ਆਪਣੇ ਮਰੇ ਖਿਡਾਰੀ ਨੂੰ ਵੀ ਉਠਾ ਸਕਦੀ ਹੈ । ਆ ਗਈ ਸਮਝ' ।

ਸਾਰੀਆਂ ਕੁੜੀਆਂ ਬੋਲ ਉੱਠਦੀਆਂ ਹਨ, 'ਚੰਗੀ ਤਰ੍ਹਾਂ ਸਮਝ ਆ ਗਈ' । ਮਿੰਨੀ ਕਹਿੰਦੀ ਹੈ, 'ਆਓ ਫੇਰ ਖੇਡੀਏ । ਮੈਂ ਤੇ ਹਰਜੀਤ ਆਗੂ ਹਾਂ । ਬਾਕੀ ਜੋੜੀਆਂ ਬਣ ਕੇ ਆਓ' ।

ਰਾਣੀ ਤੇ ਲਾਡੀ ਜੋੜੀ ਬਣ ਕੇ ਆਉਂਦੀਆਂ ਹਨ ਤੇ ਮਿੰਨੀ ਅਤੇ ਹਰਜੀਤ ਅੱਗੇ ਆਕੇ ਕਹਿੰਦੀਆਂ ਹਨ, 'ਡਿੱਕ ਡਿੱਕ ਡੈਂ', 'ਡਿੱਕ ਡਿੱਕ ਡੈਂ' ।

ਮਿੰਨੀ ਤੇ ਹਰਜੀਤ ਕਹਿੰਦੀਆਂ ਹਨ, 'ਦੱਸੋ ਆਪਣਾ ਨਾਂ, ਕਰ ਨਾ ਐਵੇਂ ਡੈਂ ਡੈਂ, ਮੈਂ ਮੈਂ ।'

ਲਾਡੀ ਤੇ ਰਾਣੀ ਕਹਿੰਦੀਆਂ ਹਨ, 'ਖੂਹ ਵਿੱਚ ਗਾਗਰ,<br>
ਕੋਈ ਲੈ ਲਓ ਮੂਲੀ,<br>
ਕੋਈ ਲੈ ਲਓ ਗਾਜ਼ਰ ।'

ਮਿੰਨੀ ਕਹਿੰਦੀ ਹੈ, 'ਮੇਰੇ ਵੱਲ ਗਾਜ਼ਰ ਆ ਜਾਵੇ' । ਰਾਣੀ ਮਿੰਨੀ ਵੱਲ ਹੋ ਜਾਂਦੀ ਏ, ਕਿਉਂਕਿ ਉਸ ਨੇ ਆਪਣਾ ਨਾਂ ਗਾਜਰ ਰੱਖਿਆ ਹੋਇਆ ਹੈ ਤੇ ਲਾਡੀ ਨੇ ਮੂਲੀ ।

ਇਉਂ ਦੋ ਟੋਲੀਆਂ ਬਣ ਗਈਆਂ ਹਨ । ਮਿੰਨੀ, ਰਾਣੀ, ਜੀਤੋ, ਕੈਲਾਸ਼ ਤੇ ਸੰਤੋਸ਼ ਇੱਕ ਪਾਸੇ ਹਨ ਅਤੇ ਹਰਜੀਤ, ਲਾਡੀ, ਪ੍ਰੀਤੋ, ਹਰਿੰਦਰ ਤੇ ਪਾਰੋ ਦੂਜੇ ਪਾਸੇ ।

ਲਓ ਖੇਡ ਅਰੰਭ ਹੋ ਗਈ ਹੈ ।

ਮਿੰਨੀ ਖੇਡ ਅਰੰਭ ਕਰਦੀ ਹੈ । ਮਿੰਨੀ ਨੇ ਗੇਂਦ ਢੇਰੀ ਵਿੱਚ ਮਾਰੀ ਹੈ । ਢੇਰੀ ਦੀਆਂ ਠੀਕਰੀਆਂ ਡਿੱਗ ਪਈਆਂ ਹਨ । ਇਸ ਦੀ ਟੋਲੀ ਦੀਆਂ ਖਿਡਾਰਨਾਂ ਢੇਰੀ ਬਣਾਉਣ ਦਾ ਯਤਨ ਕਰਦੀਆਂ ਹਨ । ਲਓ ਪਾਰੋ ਨੇ ਗੇਂਦ ਰਾਣੀ ਵਿੱਚ ਮਾਰੀ ਹੈ । ਹੁਣ ਰਾਣੀ ਮਰ ਗਈ ਹੈ । ਉਹ ਆਪ ਬਾਹਰ ਚਲੀ ਗਈ ਹੈ । ਹੁਣ ਕੈਲਾਸ਼ ਨੇ ਢੇਰੀ ਵਿੱਚ ਗੇਂਦ ਮਾਰੀ ਹੈ । ਗੇਂਦ ਢੇਰੀ ਵਿੱਚ ਨਹੀਂ ਲੱਗੀ ਤੇ ਪ੍ਰੀਤੋ ਨੇ ਗੇਂਦ ਬੋਚ ਲਈ ਹੈ । ਕੈਲਾਸ਼ ਦੀ ਵਾਰੀ ਮੁੱਕ ਗਈ ਹੈ । ਜੀਤੋ ਇਸ ਖੇਡ ਦੀ ਚੰਗੀ ਖਿਡਾਰਨ ਹੈ । ਉਹ ਢੇਰੀ ਵਿੱਚ ਬੜੀ ਜੁੱਗਤੀ ਨਾਲ ਗੇਂਦ ਮਾਰਦੀ ਹੈ । ਢੇਰੀ ਦੀਆਂ ਕੇਵਲ ਦੋ ਹੀ ਠੀਕਰੀਆਂ ਡਿੱਗਦੀਆਂ ਹਨ । ਗੇਂਦ ਬਹੁਤ ਦੂਰ ਚਲੀ ਜਾਂਦੀ ਹੈ । ਇਸ ਦੀਆਂ ਸਾਥਣਾਂ ਝੱਟ ਪੱਟ ਢੇਰੀ ਬਣਾ ਕੇ ਹੱਥ ਉੱਚੇ ਕਰਕੇ ਰੌਲੀ ਪਾਉਂਦੀਆਂ ਹਨ 'ਪਿੱਠੂ ਗਰਮ' । ਹੁਣ ਇਸ ਟੋਲੀ ਵਾਲੀਆਂ ਰਾਣੀ ਨੂੰ ਉਠਾ ਕੇ ਖੇਡ ਵਿੱਚ ਵੀ ਲਿਆ ਸਕਦੀਆਂ ਹਨ । ਇਹਨਾਂ ਵਿੱਚੋਂ ਕੋਈ ਦੂਜੀ ਵਾਰੀ ਵੀ ਲੈ ਸਕਦੀ ਹੈ ।

ਇਉਂ ਸਾਰੀਆਂ ਕਿੰਨਾ ਚਿਰ ਖੇਡਦੀਆਂ ਹਨ । ਜੀਤੋ ਸਭ ਤੋਂ ਵੱਧ ਬਿੱਚੀਆਂ ਕਰਦੀ ਹੈ ।

ਇਸ ਖੇਡ ਨਾਲ ਨਿਸ਼ਾਨਾ ਫੁੰਡਣ ਦਾ ਅਭਿਆਸ ਹੁੰਦਾ ਹੈ । ਕਿਸੇ ਵਿੱਚ ਗੇਂਦ ਮਾਰਨ ਅਤੇ ਦੂਜੇ ਦੀ ਮਾਰੀ ਗੇਂਦ ਤੋਂ ਬਚਣ ਦੇ ਯਤਨਾਂ ਨਾਲ ਸਾਰੇ ਸਰੀਰ ਦੇ ਅੰਗਾਂ ਦੀ ਕਸਰਤ ਹੋ ਜਾਂਦੀ ਹੈ ।

## ਅਭਿਆਸ

1. ਲਿਖੋ—ਇਸ ਖੇਡ ਨਾਲ ਨਿਸ਼ਾਨਾ ਢੁੰਡਣ ਦਾ ਅਭਿਆਸ ਹੁੰਦਾ ਹੈ ।

2. ਦੱਸੋ— 1. ਕਾਹਦੀ ਛੁੱਟੀ ਹੈ ?
   2. ਕੁੜੀਆਂ ਕਿੱਥੇ ਬੈਠੀਆਂ ਸਨ ?
   3. ਕਿਸ ਪੁੱਛਿਆ ਕਿ ਪਿੱਠੂ ਗਰਮ ਕੀ ਹੁੰਦਾ ਹੈ ?
   4. ਕਿਹੜੀਆਂ ਕੁੜੀਆਂ ਆਗੂ ਬਣਦੀਆਂ ਹਨ ?
   5. ਪਹਿਲੀ ਜੋੜੀ ਵਿੱਚ ਕੌਣ ਕੌਣ ਆਉਂਦੀਆਂ ਹਨ ?
   6. ਮੂਲੀ ਕਿਸ ਦਾ ਨਾਂ ਹੈ ?
   7. ਗਾਜ਼ਰ ਕਿਸ ਦਾ ਨਾਂ ਹੈ ?
   8. ਮਿੰਨੀ ਦੀ ਟੋਲੀ ਵਿੱਚ ਕਿਹੜੀਆਂ ਕੁੜੀਆਂ ਹਨ ?
   9. ਹਰਜੀਤ ਦੀ ਟੋਲੀ ਵਿੱਚ ਕੌਣ ਕੌਣ ਹਨ ?
   10. ਕੌਣ ਖੇਡ ਅਰੰਭ ਕਰਦਾ ਹੈ ?
   11. ਕੌਣ ਮਗੀ ਹੈ ?
   12. ਕਿਸ ਨੇ ਕੈਲਾਸ਼ ਦੀ ਮਾਰੀ ਗੇਂਦ ਬੋਚ ਲਈ ਹੈ ?
   13. ਕਿਸ ਦੀ ਟੋਲੀ ਨੇ ਪਿੱਠੂ ਗਰਮ ਕਿਹਾ ਹੈ ?

3. ਖ਼ਾਲੀ ਥਾਂ ਭਰੋ :–
   1. ਇਉਂ ਸਾਰੀਆਂ .............. ਚਿਰ ਖੇਡਦੀਆਂ ਹਨ ।
   2. ਉਹ ਢੇਰੀ ਵਿੱਚ ....... ਜੁਗਤੀ ਨਾਲ ਗੇਂਦ ਮਾਰਦੀ ਹੈ ।
   3. ਮੇਰੇ ............ ਗਾਜ਼ਰ ਆ ਜਾਵੇ ।
   4. ਮੱਲੋ ਮੱਲੀ ਨੱਚਣ ਟੱਪਣ ਨੂੰ ............ ਕਰਦਾ ਹੈ ।
   5. ਇਉਂ ਦੋ ............ ਬਣ ਗਈਆਂ ਹਨ ।

4. ਇਹਨਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ—ਲਾਗਲੇ, ਇੱਕੱਠੀਆਂ, ਅਜੀਬ, ਖ਼ਤਮ, ਠੀਕਰੀਆਂ !

5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :–

| | |
|---|---|
| ਠੀਕਰੀ | ਠੀਕਰੀਆਂ |
| ਟੁੱਕੜੀ | .............................. |
| ਕੁਰਸੀ | .............................. |
| ਕੁੜੀ | .............................. |
| ਚੂੜੀ | .............................. |
| ਕੁੱਕੜੀ | .............................. |
| ਬੁਰਕੀ | .............................. |
| ਟੋਲੀ | .............................. |

6. ਕਰੋ—ਇਹ ਖੇਡ ਖੇਡੋ ।



ਪਾਠ ਚੌਥਾ

# ਪੰਛੀ



ਸਿਆਲ ਦੀ ਰੁੱਤ ਸੀ । ਏਕਤਾ ਆਪਣੇ ਮਾਸੜ ਜੀ ਦੇ ਪਿੰਡ ਗਈ ਹੋਈ ਸੀ । ਰੁੱਤ ਬੜੀ ਸੋਹਣੀ ਸੀ । ਏਕਤਾ ਧੁੱਪੇ ਬੈਠੀ ਮਕਈ ਦੀ ਰੋਟੀ ਖਾ ਰਹੀ ਸੀ । ਇੱਕ ਪੰਛੀ ਆਇਆ ਤੇ ਉਸ ਦੇ ਹੱਥੋਂ ਰੋਟੀ ਖੋਹ ਕੇ ਲੈ ਗਿਆ । ਏਕਤਾ ਨੇ ਰੌਲੀ ਪਾ ਦਿੱਤੀ । ਉਸ ਦੀ ਮਾਸੀ ਦੌੜੀ ਦੌੜੀ ਆਈ ।

ਮਾਸੀ—ਕੀ ਹੋਇਆ ਬੇਟਾ ?

ਏਕਤਾ—ਮਾਸੀ ਜੀ, ਕਾਂ ਮੇਰੀ ਰੋਟੀ ਲੈ ਗਿਆ ਏ ।

ਮਾਸੀ—ਕਾਂ ਨਹੀਂ ਹੋਣਾ, ਇੱਲ ਹੋਣੀ ਏਂ ।

ਏਕਤਾ—ਇੱਲ ਤੇ ਕਾਂ ਵਿੱਚ ਕੀ ਫ਼ਰਕ ਏ ।

ਮਾਸੀ—ਇੱਲ ਕਾਂ ਨਾਲੋਂ ਵੱਡੀ ਹੁੰਦੀ ਏ । ਇਸ ਦਾ ਰੰਗ ਕਾਂ ਦੇ ਰੰਗ ਨਾਲੋਂ ਘੱਟ ਕਾਲਾ ਹੁੰਦਾ ਏ । ਇਸ ਦੀ ਨਜ਼ਰ ਬੜੀ ਤੇਜ਼ ਹੁੰਦੀ ਏ । ਇਹ ਬਹੁਤ ਉਚਿਆਈ ਤੋਂ ਧਰਤੀ ਉੱਤੇ ਪਈ ਚੀਜ਼ ਨੂੰ ਵੇਖ ਲੈਂਦੀ ਏ । ਪੀਲੀ ਚੀਜ਼ ਨੂੰ ਤਾਂ ਇਹ ਬਹੁਤ ਪੈਂਦੀ ਏ । ਇਸੇ

ਕਰਕੇ ਹੀ ਇਹ ਕਈ ਵਾਰੀ ਸੋਨੇ ਦਾ ਛੋਟਾ ਮੋਟਾ ਗਹਿਣਾ ਵੀ ਚੁੱਕ ਕੇ ਲੈ ਜਾਂਦੀ ਏ ।

ਏਨੇ ਨੂੰ ਮਾਸੀ ਜੀ ਦਾ ਮੁੰਡਾ ਆ ਗਿਆ । ਉਸ ਦੇ ਹੱਥ ਵਿੱਚ ਧਾਗਿਆਂ ਜਹਿਆਂ ਦੀ ਬਣੀ ਹੋਈ ਗੁੱਥਲੀ ਜੇਹੀ ਸੀ ।

ਏਕਤਾ—ਵੀਰ ! ਮੈਨੂੰ ਵਿਖਾਈਂ ਜ਼ਰਾ । ਕੀ ਇਹ ਤੂੰ ਬਣਾਈ ਏ ?

ਮੁੰਡਾ—ਮਾਂ ਜੀ ! ਏਕਤਾ ਸ਼ਹਿਰਨ ਹੀ ਹੈ ਨਾ । ਇਸ ਨੂੰ ਇਹ ਵੀ ਪਤਾ ਨਹੀਂ ਕਿ ਇਹ ਕੀ ਚੀਜ਼ ਏ ?

ਮਾਸੀ—ਕਾਕਾ ! ਇਸ ਨੂੰ ਕੀ ਪਤਾ ਹੋ ਸਕਦਾ ਏ ? ਏਕਤਾ ! ਇਹ ਇੱਕ ਪੰਛੀ ਦਾ ਆਲ੍ਹਣਾ ਏ ।

ਏਕਤਾ—ਆਲ੍ਹਣਾ ? ਗੁੱਥਲੀ ਵਰਗਾ ?

ਮਾਸੀ—ਹਾਂ ਬੇਟਾ ! ਆਲ੍ਹਣਾ । ਇਹ ਬਿਜੜੇ ਦਾ ਆਲ੍ਹਣਾ ਹੈ । ਬਿਜੜਾ ਇੱਕ ਸੁੰਦਰ ਪੰਛੀ ਹੁੰਦਾ ਹੈ । ਇਹ ਚਿੜੀ ਕੁ ਜਿੱਡਾ ਹੁੰਦਾ ਹੈ । ਇਹ ਆਪਣਾ ਆਲ੍ਹਣਾ ਤੀਲਾ-ਤੀਲਾ ਜੋੜ ਕੇ ਬਣਾਉਂਦਾ ਹੈ । ਆਲ੍ਹਣੇ ਦਾ ਮੂੰਹ ਹੇਠਾਂ ਨੂੰ ਹੁੰਦਾ ਹੈ । ਇਸ ਦੇ ਅੰਦਰ ਪਾਣੀ ਨਹੀਂ ਜਾ ਸਕਦਾ ।

ਮੁੰਡਾ—ਬੀਬੀ ਜੀ ! ਤਾਂ ਤੇ ਏਕਤਾ ਚੱਕੀ-ਰਾਹ ਵੀ ਨਹੀਂ ਜਾਣਦੀ ਹੋਣੀ ।

ਏਕਤਾ—ਚੱਕੀ ਰਹੇ ਨੂੰ ਮੈਂ ਜਾਣਦੀ ਹਾਂ, ਜਿਹੜਾ ਕੱਲ੍ਹ ਤੁਹਾਡੀ ਚੱਕੀ ਰਾਹੁਣ ਆਇਆ ਸੀ ।

ਮੁੰਡਾ—ਚੱਕੀ-ਰਾਹ ਵੀ ਇੱਕ ਪੰਛੀ ਹੁੰਦਾ ਏ ।

ਏਕਤਾ—ਪੰਛੀ ਨਾ, ਪੰਛੀ । ਤੂੰ ਮੈਨੂੰ ਮਖ਼ੌਲ ਕਰਦਾ ਏਂ ।

ਮਾਸੀ—ਨਹੀਂ ਬੇਟਾ ! ਚੱਕੀ-ਰਾਹ ਸੱਚੀ ਇੱਕ ਪੰਛੀ ਹੁੰਦਾ ਹੈ । ਇਸ ਦਾ ਰੰਗ ਲਾਲ ਤੇ ਭੂਸਲਾ ਹੁੰਦਾ ਹੈ । ਇਸ ਦੀਆਂ ਅੱਖਾਂ ਮੋਟੀਆਂ ਹੁੰਦੀਆ ਹਨ । ਇਸ ਦੀ ਚੁੰਝ ਲੰਮੀ ਤੇ ਤਿੱਖੀ ਹੁੰਦੀ

ਹੈ । ਇਹ ਆਪਣੀ ਚੁੰਝ ਨਾਲ ਰੁੱਖਾਂ ਦੀਆਂ ਖੋੜਾਂ ਵਿੱਚੋਂ ਕੀੜੇ ਲੱਭ ਲੱਭ ਕੇ ਖਾਂਦਾ ਏ ।

ਏਕਤਾ—ਵੀਰ ! ਤੂੰ ਹੋਰ ਵੀ ਪੰਛੀ ਜਾਣਦਾ ਏਂ ?

ਮਾਸੀ—ਬੇਟਾ ! ਇਹ ਬਥੇਰੇ ਪੰਛੀਆਂ ਨੂੰ ਜਾਣਦਾ ਏ । ਰੁੱਖਾਂ ਉੱਤੇ ਜੋ ਚੜ੍ਹਦਾ ਰਹਿੰਦਾ ਏ ।

ਮੁੰਡਾ—ਮੈਂ ਤਾਂ ਕੋਇਲ ਵੀ ਵੇਖੀ ਹੋਈ ਏ । ਮੈਨਾ ਵੀ ਵੇਖੀ ਹੋਈ ਏ । ਮੋਰ ਤੇ ਕਬੂਤਰ ਵੀ ਵੇਖੇ ਹੋਏ ਨੇ ।

ਏਕਤਾ—ਹੈਂ ! ਮੋਰ ਵੀ ਵੇਖਿਆ ਏ । ਮੋਰ ਕਿਹੋ ਜਿਹਾ ਹੁੰਦਾ ਹੈ ?

ਮਾਸੀ—ਇਹ ਬੜਾ ਸੁੰਦਰ ਪੰਛੀ ਹੁੰਦਾ ਏ । ਇਹ ਬਹੁਤ ਵੱਡਾ ਹੁੰਦਾ ਹੈ । ਇਸ ਦੇ ਸਿਰ ਉੱਤੇ ਕਲਗੀ ਹੁੰਦੀ ਹੈ । ਇਸ ਦੀ ਪੂਛ ਕਾਫ਼ੀ ਲੰਮੀ ਹੁੰਦੀ ਹੈ । ਇਹ ਰੰਗਦਾਰ ਖੰਭਾਂ ਦੀ ਬਣੀ ਹੋਈ ਹੁੰਦੀ ਹੈ । ਇਸ ਦੇ ਖੰਭਾਂ ਦੇ ਲੋਕ ਪੱਖੇ, ਪੱਖੀਆਂ ਤੇ ਚੌਰ ਬਣਾਉਂਦੇ ਹਨ । ਇਹ ਦਾਣੇ ਤੇ ਕੀੜੇ ਕਾਢੇ ਖਾਂਦਾ ਹੈ । ਕਈ ਵਾਰੀ ਇਹ ਸੱਪ ਵੀ ਖਾ ਲੈਂਦਾ ਹੈ । ਇਹ ਆਪਣੀ ਪੂਛ ਨੂੰ ਚੁੱਕ ਕੇ ਪੱਖੇ ਵਾਂਗ ਖਿਲਾਰ ਦਿੰਦਾ ਹੈ । ਇਸ ਨੂੰ ਪੈਲ ਪਾਉਣਾ ਕਹਿੰਦੇ ਹਨ । ਪੈਲ ਪਾਉਂਦਾ ਮੋਰ ਬੜਾ ਸੋਹਣਾ ਲੱਗਦਾ ਹੈ ।

ਏਕਤਾ—ਕੋਇਲ ਕਿਹੋ ਜੇਹੀ ਹੁੰਦੀ ਏ ?

ਮਾਸੀ—ਕੋਇਲ ਦਾ ਰੰਗ ਚਮਕੀਲਾ ਕਾਲਾ ਹੁੰਦਾ ਹੈ । ਇਸ ਦੀ ਪੂਛ ਲੰਮੀ ਹੁੰਦੀ ਹੈ । ਇਹ ਪਾਲਾ ਬਹੁਤ ਮਨਾਉਂਦੀ ਏ ਤੇ ਸਰਦੀਆਂ ਵਿੱਚ ਉਨ੍ਹਾਂ ਦੇਸ਼ਾਂ ਵਿੱਚ ਚਲੀ ਜਾਂਦੀ ਏ, ਜਿਥੇ ਘੱਟ ਠੰਢ ਹੋਵੇ । ਫੇਰ ਗਰਮੀਆਂ ਨੂੰ ਮੁੜ ਕੇ ਆ ਜਾਂਦੀ ਏ । ਇਹ ਆਪਣੇ ਆਂਡੇ ਕਾਂ ਦੇ ਆਲ੍ਹਣੇ ਵਿੱਚ ਛੱਡ ਜਾਂਦੀ ਏ । ਕਾਂ ਹੀ ਇਸ ਦੇ ਬੱਚੇ ਪਾਲਦਾ ਏ ।

ਏਕਤਾ—ਇਨ੍ਹਾਂ ਵਿੱਚੋਂ ਕਿਹੜੇ ਪੰਛੀ ਪਾਲੇ ਜਾ ਸਕਦੇ ਹਨ ?

ਮਾਸੀ—ਕੁੱਕੜ, ਤੋਤਾ, ਮੈਨਾ, ਕਬੂਤਰ ਅਤੇ ਬਟੇਰੇ ਪਾਲੇ ਜਾਂਦੇ ਨੇ । ਤੋਤੇ ਬਾਬਤ ਤਾਂ ਤੂੰ ਜਾਣਦੀ ਹੋਵੇਂਗੀ ।

ਏਕਤਾ—ਹਾਂ ਜੀ, ਸਾਡੇ ਗੁਆਂਢੀਆਂ ਕੋਲ ਤੋਤਾ ਏ । ਉਹ ਉਸ ਨੂੰ ਪਿੰਜਰੇ ਵਿੱਚ ਰੱਖਦੇ ਨੇ । ਚੂਰੀ ਪਾਉਂਦੇ ਨੇ ਤੇ ਉਹ ਬੋਲਦਾ ਰਹਿੰਦਾ ਏ ।

ਜੇ ਪੁੱਛੋ ਕਿ ਗੰਗਾ ਰਾਮਾ ਚੂਰੀ ਖਾਣੀ ਆ, ਤਾਂ ਕਹਿੰਦਾ ਹੈ 'ਖਾਣੀ ਏਂ' ਕਈ ਵਾਰੀ ਇਹ ਬੋਲ ਵੀ ਉਸ ਨੂੰ ਸਿਖਾ ਦਿੱਤੇ ਜਾਂਦੇ ਹਨ :

ਲੱਟ ਪੱਟ ਪੰਛੀ ਚਤਰ ਸੁਜਾਨ

ਸਭ ਕਾ ਦਾਤਾ ਸ਼੍ਰੀ ਭਗਵਾਨ ।

ਮਾਸੀ—ਮੈਨਾ ਨੂੰ ਵੀ ਤੋਤੇ ਵਾਂਗ ਪਿੰਜਰੇ ਵਿੱਚ ਰੱਖਦੇ ਨੇ । ਇਹ ਤੋਤੇ ਨਾਲੋਂ ਛੋਟੀ ਹੁੰਦੀ ਏ, ਪਰ ਹੁੰਦੀ ਤੋਤੇ ਵਰਗੀ ਹੀ ਏ । ਕਬੂਤਰਾਂ ਨੂੰ ਵੀ ਲੋਕ ਪਾਲਦੇ ਨੇ । ਪੁਰਾਣੇ ਜ਼ਮਾਨੇ ਵਿੱਚ ਕਬੂਤਰਾਂ ਰਾਹੀਂ ਚਿੱਠੀਆਂ ਭੇਜੀਆਂ ਜਾਂਦੀਆਂ ਸਨ ।

ਏਕਤਾ—ਕਬੂਤਰਾਂ ਰਾਹੀਂ ਚਿੱਠੀਆਂ ਭੇਜੀਆਂ ਜਾ ਸਕਦੀਆਂ ਹਨ ?

ਮਾਸੀ—ਹਾਂ ਬੇਟਾ ! ਚਿੱਠੀ ਕਬੂਤਰ ਦੇ ਪੈਰਾਂ ਹੇਠ ਬੰਨ੍ਹ ਕੇ ਉਸ ਨੂੰ ਉਡਾ ਦਿੰਦੇ ਸਨ । ਕਬੂਤਰ ਆਪਣੇ ਟਿਕਾਣੇ ਤੇ ਜਾ ਕੇ ਹੇਠਾਂ ਉੱਤਰ ਪੈਂਦਾ ਹੈ । ਉਸ ਨੂੰ ਫੜ ਕੇ ਅਗਲਾ ਚਿੱਠੀ ਕੱਢ ਲੈਂਦਾ ਸੀ । ਲੜਾਈ ਵਿੱਚ ਵੀ ਕਬੂਤਰ ਤੋਂ ਸੁਨੇਹੇ ਪੁਚਾਉਣ ਦਾ ਕਾਫ਼ੀ ਕੰਮ ਲਿਆ ਜਾਂਦਾ ਏ । ਕੁੱਕੜ ਕੁੱਕੜੀਆਂ ਨੂੰ ਆਂਡਿਆਂ ਲਈ ਪਾਲਿਆ ਜਾਂਦਾ ਹੈ ।

ਏਕਤਾ—ਬਟੇਰਿਆ ਨੂੰ ਲੋਕ ਕੀ ਕਰਦੇ ਨੇ ?

ਮਾਸੀ—ਬਟੇਰਿਆਂ ਨੂੰ ਲੋਕ ਕੇਵਲ ਸ਼ੁਗਲ ਜਾਂ ਖੇਡ ਲਈ ਹੀ ਪਾਲਦੇ ਨੇ । ਲੋਕ ਬਟੇਰਿਆਂ ਨੂੰ ਆਪਸ ਵਿੱਚ ਲੜਾਉਂਦੇ ਨੇ । ਪੰਛੀਆਂ ਦੀਆਂ ਕਈ ਕਹਾਣੀਆਂ ਵੀ ਨੇ ।

ਏਕਤਾ—ਅੱਛਾ ਸੁਣਾਓ ਫੇਰ ।

ਮਾਸੀ—ਰਾਤ ਨੂੰ ਸੁਣਾਵਾਂਗੀ ।

# ਅਭਿਆਸ

1. ਲਿਖੋ—ਕੁੱਕੜ ਕੁੱਕੜੀਆਂ ਨੂੰ ਆਂਡਿਆਂ ਲਈ ਪਾਲਿਆ ਜਾਂਦਾ ਹੈ ।
2. ਦੱਸੋ— 1. ਏਕਤਾ ਕਿੱਥੇ ਬੈਠੀ ਸੀ ਤੇ ਕੀ ਖਾ ਰਹੀ ਸੀ ?
   2. ਮੁੰਡੇ ਦੇ ਹੱਥ ਵਿੱਚ ਕੀ ਸੀ ?
   3. ਬਿਜੜੇ ਦਾ ਆਲ੍ਹਣਾ ਕਿਹੋ ਜਿਹਾ ਹੁੰਦਾ ਹੈ ?
   4. ਕਿਸ ਪੰਛੀ ਦੀ ਚੁੰਜ ਬਹੁਤ ਲੰਮੀ ਹੁੰਦੀ ਹੈ ?
   5. ਮੋਰ ਜਦ ਪੈਲ ਪਾਉਂਦਾ ਹੈ ਤਾਂ ਕੀ ਕਰਦਾ ਹੈ ?
   6. ਕੋਇਲ ਤੇ ਕਾਂ ਵਿੱਚ ਕੀ ਫ਼ਰਕ ਹੈ ?
   7. ਕਿਹੜੇ ਪੰਛੀ ਪਾਲੇ ਜਾਂਦੇ ਹਨ ?
   8. ਬਟੇਰਿਆਂ ਨੂੰ ਲੋਕ ਕਿਉਂ ਪਾਲਦੇ ਹਨ ?
3. ਖ਼ਾਲੀ ਥਾਂ ਭਰੋ—1. ਇਹ ਆਪਣੇ ............... ਕਾਂ ਦੇ ਆਲ੍ਹਣੇ ਵਿੱਚ ਛੱਡ ਜਾਂਦੀ ਹੈ ।
   2. ਇਹ ਇੱਕ ਪੰਛੀ ਦਾ ................ ਹੈ ।
   3. ਇਸ ਦੀ ਪੂਛ ਕਾਫ਼ੀ ................ ਹੁੰਦੀ ਹੈ ।
   4. ਪੈਲ ਪਾਉਂਦਾ ਮੋਰ ................. ਸੋਹਣਾ ਲੱਗਦਾ ਹੈ ।
   5. ਪੰਛੀਆਂ ਦੀਆਂ ................. ਕਹਾਣੀਆਂ ਵੀ ਹਨ ।
4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ—ਮਖ਼ੌਲ, ਆਲ੍ਹਣਾ, ਵਧੇਰੇ, ਉਚਿਆਈ, ਸ਼ਹਿਰਨ ।
5. ਨਾਲ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :–
   1. ਇਸ ਦੀ ਨਜ਼ਰ ਬੜੀ ............ ਹੁੰਦੀ ਹੈ । (ਤੇਜ਼, ਡੂੰਘੀ) ।
   2. ਇਹ ਆਪਣਾ ਆਲ੍ਹਣਾ..........ਜੋੜ ਕੇ ਬਣਾਉਂਦਾ ਹੈ ।
      (ਤੀਲਾ–ਤੀਲਾ, ਫ਼ੀਤਾ–ਫ਼ੀਤਾ)
   3. ਕੁੱਕੜ ਕੁੱਕੜੀਆਂ ਨੂੰ .......... ਲਈ ਪਾਲਿਆ ਜਾਂਦਾ ਏ ।
      (ਆਂਡਿਆਂ, ਭਾਂਡਿਆਂ)
   4. ਇਹ ਆਪਣੇ ......... ਕਾਂ ਦੇ ਆਲ੍ਹਣੇ ਵਿੱਚ ਛੱਡ ਜਾਂਦੀ ਏ ।
      (ਆਂਡੇ, ਬੱਚੇ) ।
   5. ਚਿੱਠੀ ਕਬੂਤਰ ਦੇ ਪੈਰਾਂ ........ ਬੰਨ੍ਹ ਕੇ ਉਸ ਨੂੰ ਉਡਾ ਦਿੰਦੇ ਸਨ ।
      (ਉੱਤੇ, ਹੇਠਾਂ)
   6. ਗੰਗਾ ਰਾਮ ........... ਖਾਣੀ ਆ । (ਚੂਰੀ, ਰੋਟੀ)
   7. ਕੋਇਲ ਦਾ ਰੰਗ ਚਮਕੀਲਾ .......... ਹੁੰਦਾ ਹੈ । (ਕਾਲਾ, ਲਾਲ)
6. ਕਰੋ—ਮੋਰ, ਤੋਤਾ ਅਤੇ ਬਿਜੜੇ ਦਾ ਚਿੱਤਰ ਬਣਾਓ ।



ਪਾਠ ਪੰਜਵਾਂ

# ਦੇਸ਼ ਪ੍ਰੇਮੀ



ਹਰੀ ਸਿੰਘ ਨਲੂਆ ਮਹਾਰਾਜਾ ਰਣਜੀਤ ਸਿੰਘ ਦਾ ਬਹੁਤ ਬਹਾਦਰ ਜਰਨੈਲ ਸੀ । ਉਸ ਦੀ ਬੀਰਤਾ ਦੀਆਂ ਸਾਰੇ ਧੁੰਮਾਂ ਪਈਆਂ ਹੋਈਆਂ ਸਨ । ਕਾਬਲ ਵਾਲੇ ਲੋਕ ਤਾਂ ਐਨੇ ਡਰਦੇ ਸਨ ਕਿ ਆਪਣੇ ਬੱਚਿਆਂ ਨੂੰ 'ਨਲੂਆ ਆਇਆ' ਕਹਿ ਕੇ ਡਰਾਇਆ ਕਰਦੇ ਸਨ । ਰੋਦੇ ਬੱਚੇ ਨਲੂਏ ਦਾ ਨਾਂ ਸੁਣ ਕੇ ਚੁੱਪ ਕਰਕੇ ਲੁਕ ਕੇ ਸੌਂ ਜਾਂਦੇ ਸਨ ।

ਇੱਕ ਵਾਰੀ ਹਰੀ ਸਿੰਘ ਨਲੂਏ ਨੇ ਕਾਬਲ ਉੱਤੇ ਚੜ੍ਹਾਈ ਕੀਤੀ ਹੋਈ ਸੀ । ਕਾਬਲ ਦੇ ਪਹਾੜਾਂ ਦੇ ਲਾਗੇ ਕਿਲ੍ਹਾ ਸੀ । ਕਿਲ੍ਹੇ ਦਾ ਰਾਹ ਨਹੀਂ ਲੱਭ ਰਿਹਾ ਸੀ ।

ਹਰੀ ਸਿੰਘ ਨਲੂਆ ਆਪਣੇ ਯੋਧਿਆਂ ਨਾਲ ਪਹਾੜੀਆਂ ਵਿੱਚ ਫਿਰ ਰਿਹਾ ਸੀ ਤੇ ਕਿਲ੍ਹੇ ਦਾ ਰਾਹ ਲੱਭ ਰਿਹਾ ਸੀ । ਰਹੀ ਸਿੰਘ ਨਲੂਏ

ਦੇ ਆਦਮੀਆਂ ਨੇ ਸਾਰੀਆਂ ਪਹਾੜੀਆਂ ਤੇ ਪਹਾੜੀਆਂ ਦੇ ਲਾਗਲਾ ਜੰਗਲ ਗਾਹ ਮਾਰਿਆ, ਪਰ ਉਹਨਾਂ ਨੂੰ ਰਾਹ ਨਾ ਲੱਭਾ। ਸਾਰੇ ਚੁੱਪ ਚੁੱਪੀਤੇ ਖੜੇ ਸੋਚ ਰਹੇ ਸਨ ਕਿ ਕੀ ਕੀਤਾ ਜਾਵੇ।

ਐਨੇ ਨੂੰ ਇੱਕ ਬੁੱਢਾ ਪਠਾਣ ਵਿਖਾਈ ਦਿੱਤਾ। ਉਸ ਦੇ ਨਾਲ ਉਸ ਦਾ ਦਸ ਕੁ ਸਾਲ ਦਾ ਪੋਤਰਾ ਸੀ। ਹਰੀ ਸਿੰਘ ਨਲੂਆ ਕੜਕਿਆ, 'ਬਾਬਾ, ਖੜਾ ਹੋ ਜਾ'।

ਬੁੱਢਾ ਆਪਣੇ ਪੋਤਰੇ ਸਮੇਤ ਖੜਾ ਹੋ ਗਿਆ।

ਹਰੀ ਸਿੰਘ ਨਲੂਏ ਨੇ ਆਪਣਾ ਲਾਲ ਸੂਹਾ ਚਿਹਰਾ ਉਹਨਾਂ ਵਲ ਕਰਦਿਆਂ ਕਿਹਾ, 'ਬਾਬਾ, ਕਿਲ੍ਹੇ ਦਾ ਰਾਹ ਦੱਸ'।

'ਮੈਨੂੰ ਨਹੀਂ ਪਤਾ ਸਰਦਾਰਾ' ਬੁੱਢੇ ਨੇ ਦਲੇਰੀ ਨਾਲ ਕਿਹਾ।

'ਤੈਨੂੰ ਪਤਾ ਏ' ਨਲੂਆ ਕੜਕਿਆ।

'ਸਰਦਾਰਾ ਸੱਚੀ ਮੈਨੂੰ ਨਹੀਂ ਪਤਾ' ਬੁੱਢੇ ਨੇ ਫੇਰ ਉੱਤਰ ਦਿੱਤਾ।

'ਤੈਨੂੰ ਪਤਾ ਮੈਂ ਕੌਣ ਹਾਂ ?' ਨਲੂਏ ਨੇ ਜ਼ੋਰ ਦੀ ਕਿਹਾ।

'ਸਰਦਾਰਾ ਮੈਨੂੰ ਪਤਾ ਏ ਤੂੰ ਕੌਣ ਏਂ ?' ਤੂੰ ਨਲੂਆ ਸਰਦਾਰ ਏਂ ਜਿਸ ਤੋਂ ਸਾਰਾ ਕਾਬਲ ਕੰਬਦਾ ਏ' ਬੁੱਢੇ ਨੇ ਸਪੱਸ਼ਟ ਸ਼ਬਦਾਂ ਵਿੱਚ ਕਿਹਾ।

ਨਲੂਏ ਨੇ ਆਪਣੀ ਕ੍ਰਿਪਾਨ ਦੇ ਦੱਸਤੇ ਉੱਤੇ ਹੱਥ ਰੱਖਦਿਆਂ ਫੇਰ ਲਲਕਾਰਿਆ, 'ਤੈਨੂੰ ਕਿਲ੍ਹੇ ਦਾ ਰਾਹ ਪਤਾ ਏ। ਜੇ ਤੂੰ ਨਾ ਦੱਸਿਆ, ਤਾਂ ਮੈਂ ਤੇਰੇ ਹੁਣੇ ਟੁੱਕੜੇ ਟੁੱਕੜੇ ਕਰ ਦਿਆਂਗਾ।'

'ਸਰਦਾਰਾ ! ਮੈਨੂੰ ਰਾਹ ਤਾਂ ਪਤਾ ਹੈ, ਪਰ ਮੈਂ ਆਪਣੇ ਪੋਤਰੇ ਦੇ ਸਾਹਮਣੇ ਕਿਵੇਂ ਆਪਣੇ ਕਿਲ੍ਹੇ ਦਾ ਰਾਹ ਦੱਸਾਂ। ਮੈਂ ਆਪਣੇ ਪੋਤਰੇ ਦੇ ਸਾਹਮਣੇ ਆਪਣੇ ਦੇਸ਼ ਦਾ ਭੇਤ ਕਿਵੇਂ ਦਿਆਂ। ਬੱਚਾ ਕੀ ਸਮਝੇਗਾ, ਜਿਸ ਨੂੰ ਮੈਂ ਦੇਸ਼ ਪਿਆਰ ਦੀ ਸਿੱਖਿਆ ਦਿੰਦਾ ਰਹਿੰਦਾ ਹਾਂ। ਮੈਂ ਆਪਣੇ ਪੋਤਰੇ ਦੇ ਸਾਹਮਣੇ ਕਿਲ੍ਹੇ ਦਾ ਰਾਹ ਨਹੀਂ ਦੱਸ ਸਕਦਾ। ਮੈਨੂੰ ਆਪਣੇ ਪੋਤਰੇ ਤੋਂ ਡਰ ਆਉਂਦਾ ਹੈ। ਵੇਖੋ ਇਹ ਮੇਰੀ ਵੱਲ ਕਿਵੇਂ ਅੱਖਾਂ ਪਾੜ ਪਾੜ ਕੇ ਵੇਖ ਰਿਹਾ ਹੈ। ਜੇ ਤੁਸੀਂ

ਮੈਥੋਂ ਕਿਲ੍ਹੇ ਦਾ ਰਾਹ ਪੁੱਛਣਾ ਹੈ, ਤਾਂ ਤੁਸੀਂ ਪਹਿਲਾਂ ਇਸ ਬੱਚੇ ਨੂੰ ਖ਼ਤਮ ਕਰ ਦਿਓ ।'

'ਤੇਰੇ ਬੱਚੇ ਨੂੰ ਖ਼ਤਮ ਕਰ ਦੇਈਏ ? ਇਹ ਤੂੰ ਕੀ ਕਹਿ ਰਿਹਾ ਏਂ ?' ਹਰੀ ਸਿੰਘ ਨਲੂਆ ਫੇਰ ਕੜਕਿਆ ।

'ਮੈਂ ਠੀਕ ਕਹਿ ਰਿਹਾ ਹਾਂ ਸਰਦਾਰਾ । ਇਸ ਦੇ ਸਾਹਮਣੇ ਕਿਲ੍ਹੇ ਦਾ ਰਾਹ ਦੱਸਣ ਦੀ ਹਿੰਮਤ ਨਹੀਂ ਪੈਂਦੀ' ਬੁੱਢੇ ਨੇ ਉੱਤਰ ਦਿੱਤਾ ।

ਨਲੂਏ ਨੇ ਆਪਣੇ ਆਦਮੀਆਂ ਨੂੰ ਹੁਕਮ ਦਿੱਤਾ, 'ਅਸੀਂ ਕਿਲ੍ਹੇ ਦਾ ਭੇਤ ਜ਼ਰੂਰ ਲੱਭਣਾ ਏਂ ਤੇ ਇਸ ਬੁੱਢੇ ਤੋਂ ਹੀ ਜ਼ਰੂਰ ਪੁੱਛਣਾ ਏਂ । ਜੇ ਬੁੱਢਾ ਆਪਣੇ ਪੋਤਰੇ ਦੇ ਸਾਹਮਣੇ ਨਹੀਂ ਦੱਸਣਾ ਚਾਹੁੰਦਾ, ਤਾਂ ਇਸ ਨੂੰ ਖ਼ਤਮ ਕਰ ਦਿਓ ।

ਨਲੂਏ ਦੇ ਆਦਮੀਆਂ ਨੇ ਬੱਚਾ ਟੁੱਕੜੇ ਟੁੱਕੜੇ ਕਰਕੇ ਖੱਡਾਂ ਵਿੱਚ ਸੁੱਟ ਦਿੱਤਾ ।

ਬੁੱਢਾ ਸਭ ਕੁਝ ਦੇਖਦਾ ਰਿਹਾ ।

ਜਦ ਸਿਪਾਹੀਆਂ ਨੇ ਬੱਚਾ ਮਾਰ ਸੁੱਟਿਆ, ਤਾਂ ਹਰੀ ਸਿੰਘ ਨਲੂਆ ਬੜੇ ਰੋਹਬ ਨਾਲ ਕੜਕਿਆ, 'ਨਾ ਚਾਹੁੰਦਿਆਂ ਹੋਇਆਂ ਵੀ ਅਸੀਂ ਮਾਸੂਮ ਬੱਚੇ ਨੂੰ ਮਾਰ ਸੁਟਿਆ ਹੈ, ਕਿਉਂਕਿ ਤੂੰ ਉਂਜ ਕਿਲ੍ਹੇ ਦਾ ਰਾਹ ਦੱਸਣ ਨੂੰ ਤਿਆਰ ਨਹੀਂ ਸੀ । ਹੁਣ ਦੱਸ ਕਿੱਧਰ ਹੈ । ਹੁਣ ਤਾਂ ਤੈਨੂੰ ਕਿਸੇ ਤੋਂ ਡਰ ਨਹੀਂ ਆ ਰਿਹਾ ।'

ਬੁੱਢੇ ਦੀਆਂ ਅੱਖਾਂ ਲਾਲ ਹੋ ਗਈਆਂ । ਉਸ ਦਾ ਚਿਹਰਾ ਰੋਹ ਨਾਲ ਲਾਲ ਹੋ ਗਿਆ । ਉਸ ਦੀਆਂ ਭਵਾਂ ਚੜ੍ਹ ਗਈਆਂ । ਉਸ ਦੀ ਛਾਤੀ ਚੌੜੀ ਹੋ ਗਈ । ਉਹ ਬਹੁਤ ਦਲੇਰੀ ਨਾਲ ਆਪਣੀ ਬਾਂਹ ਉਲਾਰ ਕੇ ਬੋਲਿਆ, 'ਸਰਦਾਰਾ ! ਮੈਂ ਕਿਹਾ ਸੀ ਕਿ ਮੈਨੂੰ ਇਸ ਬੱਚੇ ਦਾ ਡਰ ਮਾਰ ਰਿਹਾ ਹੈ । ਹੁਣ ਮੈਨੂੰ ਕਿਸੇ ਦਾ ਡਰ ਨਹੀਂ ।'

'ਫੇਰ ਤੂੰ ਝਟ-ਪੱਟ ਦੱਸ । ਤੈਨੂੰ ਹੁਣ ਕਿਸੇ ਦਾ ਡਰ ਨਹੀਂ ਹੈ' ਨਲੂਆ ਕੜਕਿਆ ।

ਬੁੱਢਾ ਆਪਣੀ ਚੌੜੀ ਛਾਤੀ ਅੱਗੇ ਕਰਕੇ ਬੋਲਿਆ 'ਹੁਣ ਮੈਨੂੰ

ਸੱਚੀਂ ਕੋਈ ਡਰ ਨਹੀਂ । ਬਿਲਕੁਲ ਡਰ ਨਹੀਂ ।'

ਬੁੱਢਾ ਕਿਸੇ ਜਿੱਤ ਵਿੱਚ ਬੇਪਰਵਾਹੀ ਨਾਲ ਟਹਿਲਣ ਲੱਗ ਪਿਆ ।

ਹਰੀ ਸਿੰਘ ਨਲੂਏ ਨੂੰ ਗ਼ੁੱਸਾ ਆ ਰਿਹਾ ਸੀ ਕਿ ਇਹ ਬੁੱਢਾ ਝੱਟ-ਪੱਟ ਕਿਲ੍ਹੇ ਦਾ ਰਾਹ ਕਿਉਂ ਨਹੀਂ ਦੱਸ ਰਿਹਾ ।

'ਬੁੱਢਿਆ ! ਝੱਟ-ਪੱਟ ਦੱਸ, ਨਹੀਂ ਤਾਂ ਲੱਗਾਂ ਪਾਰ ਬੁਲਾਉਣ' ਨਲੂਆ ਫੇਰ ਕੱੜਕਿਆ ।

'ਮੈਨੂੰ ਕੋਈ ਡਰ ਨਹੀਂ ਸਰਦਾਰਾ ! ਮੈਨੂੰ ਕੋਈ ਡਰ ਨਹੀਂ । ਪਠਾਣ ਨੇ ਬੇਪਰਵਾਹੀ ਨਾਲ ਉੱਤਰ ਦਿੱਤਾ ।

'ਫੇਰ', ਨਲੂਏ ਨੇ ਉਸ ਦੀ ਬਾਂਹ ਫੜ ਕੇ ਝੰਜੋੜਿਆ, 'ਕੀ ਤੂੰ ਰਾਹ ਨਹੀਂ ਦੱਸੇਂਗਾ ?

'ਬਿਲਕੁਲ ਨਹੀਂ । ਹੁਣ ਮੈਨੂੰ ਕੋਈ ਡਰ ਨਹੀਂ । ਅੱਗੇ ਮੈਨੂੰ ਡਰ ਸੀ ਕਿ ਮੇਰਾ ਪੋਤਰਾ ਤੁਹਾਡੀ ਤਲਵਾਰ 'ਤੇ ਲਲਕਾਰ ਤੋਂ ਡਰਦਾ ਕਿਤੇ ਕਿਲ੍ਹੇ ਦਾ ਰਾਹ ਨਾ ਦੱਸ ਦੇਵੇ । ਹੁਣ ਮੈਨੂੰ ਕੋਈ ਡਰ ਨਹੀਂ, ਮੈਂ ਆਪਣੇ ਦੇਸ਼ ਦੀ ਖ਼ਾਤਰ ਆਪਣੇ ਪੋਤਰੇ ਦੇ ਟੁੱਕੜੇ ਕਰਾ ਲਏ । ਸਰਦਾਰਾ ! ਹੁਣ ਤੁਸੀਂ ਮੈਥੋਂ ਕਿਲ੍ਹੇ ਦਾ ਪਤਾ ਨਹੀਂ ਲੈ ਸਕਦੇ । ਬੇਸ਼ਕ ਮੇਰੇ ਟੁੱਕੜੇ ਕਰ ਦਿਓ । ਮੈਂ ਦੇਸ਼ ਨਾਲ ਗ਼ੱਦਾਰੀ ਨਹੀਂ ਕਰ ਸਕਦਾ' ਬੁੱਢਾ ਕੱੜਕਿਆ ।

ਹਰੀ ਸਿੰਘ ਨਲੂਆ ਹੈਰਾਨ ਰਹਿ ਗਿਆ ।

'ਸਰਦਾਰਾ ! ਬੇਸ਼ਕ ਮਾਰ ਸੁੱਟ । ਬੇਸ਼ਕ ਟੁੱਕੜੇ ਟੁੱਕੜੇ ਕਰਕੇ ਖੱਡਾਂ ਵਿੱਚ ਸੁੱਟ ਦੇ, ਪਰ ਤੂੰ ਮੇਰੇ ਕੋਲੋਂ ਭੇਦ ਨਹੀਂ ਲੈ ਸਕਦਾ' ਪਠਾਣ ਨੇ ਵੰਗਾਰ ਕੇ ਕਿਹਾ ।

ਹਰੀ ਸਿੰਘ ਨਲੂਆ ਆਪਣੇ ਦਿਲ ਵਿੱਚ ਇਸ ਦੇਸ਼-ਪ੍ਰੇਮੀ ਦੀ ਪ੍ਰਸ਼ੰਸਾ ਕਰਨ ਲੱਗਾ, 'ਦੇਸ਼ ਦੀ ਆਜ਼ਾਦੀ ਤਾਂ ਹੀ ਸੁਰਜੀਤ ਰਹਿ ਸਕਦੀ ਹੈ, ਜੇ ਇਹੋ ਜਿਹੇ ਦੇਸ਼-ਪ੍ਰੇਮੀ ਦੇਸ਼ ਦੀ ਖ਼ਾਤਰ ਆਪਣੇ ਬੱਚੇ ਕੁਰਬਾਨ ਕਰਾਉਣ ਦੀ ਹਿੰਮਤ ਰੱਖਦੇ ਹੋਣ' ।

## ਅਭਿਆਸ

1. **ਲਿਖੋ**—ਦੇਸ਼ ਦੀ ਆਜ਼ਾਦੀ ਤਾਂ ਹੀ ਸੁਰਜੀਤ ਰਹਿ ਸਕਦੀ, ਜੇ ਇਹੋ ਜਿਹੇ ਦੇਸ਼-ਪ੍ਰੇਮੀ ਦੇਸ਼ ਦੀ ਖ਼ਾਤਰ ਆਪਣੇ ਬੱਚੇ ਕੁਰਬਾਨ ਕਰਾਉਣ ਦੀ ਹਿੰਮਤ ਰੱਖਦੇ ਹੋਣ ।

2. **ਦੱਸੋ :—**
   1. ਹਰੀ ਸਿੰਘ ਨਲੂਆ ਕੌਣ ਸੀ ?
   2. ਹਰੀ ਸਿੰਘ ਨਲੂਆ ਆਪਣੇ ਯੋਧਿਆਂ ਨਾਲ ਪਹਾੜੀਆਂ ਵਿੱਚ ਕੀ ਲੱਭ ਰਿਹਾ ਸੀ ?
   3. ਨਲੂਏ ਨੂੰ ਕੌਣ ਮਿਲਿਆ ?
   4. ਬੁੱਢਾ ਪਠਾਣ ਪੋਤਰੇ ਤੋਂ ਕਿਉਂ ਡਰਦਾ ਸੀ ?
   5. ਨਲੂਏ ਦੇ ਆਦਮੀਆਂ ਨੇ ਪੋਤਰੇ ਨੂੰ ਕੀ ਕੀਤਾ ?
   6. ਨਲੂਆ ਆਪਣੇ ਦਿਲ ਵਿੱਚ ਇਸ ਪਠਾਣ ਦੀ ਕਿਵੇਂ ਪ੍ਰਸ਼ੰਸਾ ਕਰਨ ਲੱਗਾ ?

3. **ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁੱਣ ਕੇ ਖ਼ਾਲੀ ਥਾਂ ਭਰੋ :-**
   ਹੈਰਾਨ, ਸਾਹਮਣੇ, ਡਰ, ਕਿਸੇ, ਜਿੱਤ
   1. ਪੋਤਰੇ ਦੇ .................. ਆਪਣੇ ਦੇਸ਼ ਦਾ ਭੇਦ ਕਿਵੇਂ ਦਿਆਂ ।
   2. ਮੈਨੂੰ ਆਪਣੇ ਪੋਤਰੇ ਤੋਂ .................... ਆਉਂਦਾ ਏ ।
   3. ਹੁਣ ਤਾਂ ਤੈਨੂੰ .................... ਤੋਂ ਡਰ ਨਹੀਂ ਆ ਰਿਹਾ ।
   4. ਹਰੀ ਸਿੰਘ ਨਲੂਆ .................... ਰਹਿ ਗਿਆ ।
   5. ਬੁੱਢਾ ਕਿਸੇ ....... ਵਿੱਚ ਬੇਪਰਵਾਹੀ ਨਾਲ ਟਹਿਲਣ ਲੱਗ ਪਿਆ ।

4. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਅੱਗੇ ਨਵੇਂ ਸ਼ਬਦ ਲਿਖੋ :-**

| | | | |
|---|---|---|---|
| ਪਹਾੜ | ਪਹਾੜਾਂ | ਸਰਕਾਰ | .................... |
| ਸਰਦਾਰ | .................... | ਤਲਵਾਰ | .................... |

5. **ਹੇਠਲੇ ਸ਼ਬਦ ਵਰਤ ਕੇ ਵਾਕ ਬਣਾਓ :**
   ਬੀਰਤਾ, ਦਲੇਰੀ, ਪ੍ਰਸ਼ੰਸਾ, ਅਜ਼ਾਦੀ ।

6. **ਕਰੋ**—ਬੁੱਢੇ ਤੇ ਨਲੂਏ ਦੀ ਗੱਲਬਾਤ ਨੂੰ ਨਾਟਕ ਵਾਂਗ ਪ੍ਰਗਟਾਓ ।



ਪਾਠ ਛੇਵਾਂ

# ਵਰਖਾ ਰੁੱਤ



ਹਰ ਸ਼ੈ ਤੇ ਜੋਬਨ ਆ ਗਿਆ,
ਤਨ ਮਨ ਖ਼ੁਸ਼ਹਾਲੀ ਛਾ ਗਈ ।
ਹਰ ਵਸਤੂ ਜਾਪੇ ਬੋਲਦੀ,
ਫਿਰ ਵਰਖਾ ਦੀ ਰੁੱਤ ਆ ਗਈ ।

ਫਿਰ ਵਰਖਾ ਦੀ ਰੁੱਤ ਆ ਗਈ,
ਕੁਦਰਤ ਨੇ ਤਨ ਸ਼ਿੰਗਾਰਿਆ ।
ਮੂੰਹ ਧੋਤੇ ਫੁੱਲ ਪੱਤਰਾਂ,
ਕਰੂੰਬਲ ਨੇ ਸਿਰ ਉਲਾਰਿਆ ।
ਧਰਤੀ ਤੇ ਮੱਖਮਲ ਵਿੱਛ ਗਈ,
ਸਿਰ ਘਾਹ ਦੀਆਂ ਤ੍ਰਿੜਾਂ ਉਭਾਰਿਆ ।
ਹਰ ਸ਼ੈ ਤੇ ਜੋਬਨ ਆ ਗਿਆ,
ਜਦ ਕਣੀਆਂ ਜਲ ਖਿਲਾਰਿਆ ।

ਜੀ ਜੰਤੂ ਹੋਏ ਨਿਹਾਲ ਨੇ,
ਤਨ ਮਨ ਖ਼ੁਸ਼ਹਾਲੀ ਛਾ ਗਈ ।
ਹਰ ਵਸਤੂ ਜਾਪੇ ਬੋਲਦੀ,
ਫਿਰ ਵਰਖਾ ਦੀ ਰੁੱਤ ਆ ਗਈ ।

ਮੈਂ ਤੜਕੇ ਉੱਠ ਕੇ ਵੇਖਿਆ,
ਨਿਰਮਲ ਅਕਾਸ਼ ਸੁਹਾਇਆ ।
ਮਨ ਭਾਉਣ ਪੰਛੀ ਬੋਲਦੇ,
ਕਿਆ ਸਮਾਂ ਅਜੀਬ ਬਣਾਇਆ ।

ਇੱਕ ਪਲ ਵਿੱਚ ਪਾਸਾ ਪਲਟਿਆ,
ਕੁਦਰਤ ਨੇ ਰੰਗ ਦਿਖਾਇਆ ।
ਇੱਕ ਪਾਸਿਉਂ ਘੁੱਪ ਅੰਨ੍ਹੇਰ ਦਾ,
ਇੱਕ ਭਾਰੀ ਦਲ ਚੜ੍ਹ ਆਇਆ ।



ਇਉਂ ਵੇਖਦਿਆਂ ਹੀ ਅਕਾਸ਼ ਤੇ,
ਕਾਲੀ ਘਟਾ ਸਾਰੇ ਛਾ ਗਈ ।
ਉਸ ਵਰ੍ਹਦੀ ਵਰ੍ਹਦੀ ਆਖਿਆ,
ਫਿਰ ਵਰਖਾ ਦੀ ਰੁੱਤ ਆ ਗਈ ।

ਅਕਾਸ਼ ਵਿੱਚ ਬੱਦਲ ਗੱਜਿਆ,
ਬਿਜਲੀ ਨੇ ਚਮਕ ਵਿਖਾ ਦਿੱਤੀ ।
ਮੋਰਾਂ ਨੇ ਰਾਗ ਅਲਾਪਿਆ,
ਬਿੰਡੇ ਨੇ ਬੀਜ ਵਜਾ ਦਿੱਤੀ ।
ਕਿਣ ਮਿਣ ਕਣੀਆਂ ਨੇ ਲਾ ਕੇ,
ਬੜੀ ਅਜਬ ਬਹਾਰ ਬਣਾ ਦਿੱਤੀ ।

ਫਿਰ ਆਏ ਛੱਰਾਟੇ ਜ਼ੋਰ ਦੇ,
ਮਲ-ਮਲ ਕੇ ਧਰਤੀ ਨੁਹਾ ਦਿੱਤੀ ।

ਫਿਰ ਹਵਾ ਪੱਛੋਂ ਦੀ ਚੱਲ ਕੇ,
ਇੱਕ ਨਖ਼ਰਾ ਅਜਬ ਦਿਖਾ ਗਈ ।
ਜਾਂਦੀ ਜਾਂਦੀ ਇਹ ਕਹਿ ਗਈ,
ਫਿਰ ਵਰਖਾ ਦੀ ਰੁੱਤ ਆ ਗਈ ।

## ਅਭਿਆਸ

1. **ਲਿਖੋ**—ਜਾਂਦੀ ਜਾਂਦੀ ਇਹ ਕਹਿ ਗਈ,
ਫਿਰ ਵਰਖਾ ਦੀ ਰੁੱਤ ਆ ਗਈ ।

2. **ਦੱਸੋ**—
   1. ਫੁੱਲ ਪੱਤਰਾਂ ਨੇ ਕੀ ਧੋਤਾ ?
   2. ਸਵੇਰੇ ਅਕਾਸ਼ ਕਿਹੋ ਜਿਹਾ ਸੀ ?
   3. ਮੋਰਾਂ ਨੇ ਕੀ ਕੀਤਾ ?
   4. ਬਿੰਡੇ ਨੇ ਕੀ ਵਜਾਇਆ ?

3. **ਵਾਕ ਪੂਰੇ ਕਰੋ**—
   1. ਮੂੰਹ ਧੋਤੇ ਫੁੱਲ ਪੱਤਰਾਂ ............... ।
   2. ਮਨ ਭਾਉਣ ਪੰਛੀ ਬੋਲਦੇ ................. ।
   3. ਜੀ ਜੰਤੂ ਹੋਏ ਨਿਹਾਲ ਨੇ ................ ।
   4. ਇੱਕ ਨਖ਼ਰਾ ............... ਦਿਖਾ ਗਈ ।
   5. ਕਾਲੀ ..................... ਸਾਰੇ ਛਾ ਗਈ ।
   6. ਹਰ ਵਸਤੂ .................. ਬੋਲਦੀ ।

4. **ਇਹਨਾਂ ਸ਼ਬਦਾਂ ਨੂੰ ਵਰਤ ਕੇ ਵਾਕ ਬਣਾਓ :-**
ਧਰਤੀ, ਮੱਖ਼ਮਲ, ਅਕਾਸ਼, ਨਿਹਾਲ, ਨਿਰਮਲ ।

5. **ਕਰੋ**—ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।



## ਪਾਠ ਸੱਤਵਾਂ

# ਮਨ ਦੀ ਅਵਾਜ਼



ਮਾਲਵੇ ਦੇਸ਼ ਦਾ ਦੌਰਾ ਕਰਦਿਆਂ ਗੁਰੂ ਤੇਗ਼ ਬਹਾਦਰ ਸਾਹਿਬ ਨੇ ਸੁਲਸਰ ਦੇ ਜੰਗਲ ਵਿੱਚ ਡੇਰਾ ਲਾਇਆ। ਇੱਥੇ ਗੁਰੂ ਸਾਹਿਬ ਨੂੰ ਬਹੁਤ ਚੜ੍ਹਾਵਾ ਚੜ੍ਹਿਆ, ਜਿਹੜਾ ਉਨ੍ਹਾ ਨੇ ਸੰਗਤਾਂ ਵਿੱਚ ਵੰਡ ਦਿੱਤਾ। ਆਮ ਲੋਕਾਂ ਨੂੰ ਪੱਕਾ ਵਿਸ਼ਵਾਸ ਸੀ ਕਿ ਉਨ੍ਹਾਂ ਕੋਲ ਬਹੁਤ ਧੰਨ ਹੈ। ਗੁਰੂ ਸਾਹਿਬ ਕੋਲ ਇੱਕ ਬਹੁਤ ਵਧੀਆ ਚਿੱਟਾ ਘੋੜਾ ਸੀ।

ਗੁਰੂ ਸਾਹਿਬ ਨੇ ਜੰਗਲ ਵਿੱਚ ਆਪਣਾ ਤੰਬੂ ਲਾਇਆ ਹੋਇਆ

ਸੀ । ਅੱਧੀ ਰਾਤ ਨੂੰ ਚੋਰ ਚੋਰੀ ਕਰਨ ਆਏ । ਜਦ ਚੋਰ ਤੰਬੂ ਲਾਗੇ ਪੁਜੇ, ਤਾਂ ਉਨ੍ਹਾਂ ਨੂੰ ਤੰਬੂ ਦੇ ਦੁਆਲੇ ਇੱਕ ਸ਼ੇਰ ਚੱਕਰ ਲਾਉਂਦਾ ਵਿਖਾਈ ਦਿੱਤਾ । ਦੋ ਚੋਰ ਤਾਂ ਡਰ ਕੇ ਮੁੜ ਗਏ, ਪਰ ਦੋ ਚੋਰਾਂ ਨੇ ਖ਼ਾਲੀ ਮੁੜਨਾ ਚੰਗਾ ਨਾ ਸਮਝਿਆ । ਉਹ ਲੁਕ ਕੇ ਘੋੜਾ ਖੋਲ੍ਹਣ ਲੱਗੇ । ਇੱਕ ਸੇਵਾਦਾਰ ਜਾਗ ਪਿਆ । ਉਸ ਨੇ ਦੋਹਾਂ ਨੂੰ ਫੜ ਲਿਆ । ਉਨ੍ਹਾਂ ਨੇ ਆਪਣੇ ਦੂਜੇ ਸਾਥੀ ਵੀ ਫੜਾ ਦਿੱਤੇ ।

ਸਵੇਰੇ ਦੋਹਾਂ ਨੂੰ ਗੁਰੂ ਸਾਹਿਬ ਦੇ ਦਰਬਾਰ ਵਿੱਚ ਪੇਸ਼ ਕੀਤਾ ਗਿਆ ।

ਸੇਵਾਦਾਰ ਨੇ ਇਨ੍ਹਾਂ ਨੂੰ ਗੁਰੂ ਸਾਹਿਬ ਦੇ ਅੱਗੇ ਪੇਸ਼ ਕਰਦਿਆਂ ਕਿਹਾ, 'ਜੀ ਇਹ ਉਹ ਚੋਰ ਨੇ, ਜਿਨ੍ਹਾਂ ਨੇ ਰਾਤੀਂ ਘੋੜਾ ਖੋਲ੍ਹਣ ਦਾ ਯਤਨ ਕੀਤਾ ਸੀ ।'

ਗੁਰੂ ਸਾਹਿਬ ਨੇ ਬੜੇ ਪਿਆਰ ਨਾਲ ਪੁੱਛਿਆ, ਭਾਈ ! ਤੁਸੀਂ ਚੋਰੀ ਕਿਉਂ ਕਰਦੇ ਹੋ ?'

ਇੱਕ ਨੇ ਕਿਹਾ, 'ਜੀ ਸੰਗਤਾਂ ਵਲੋਂ ਆਪ ਜੀ ਨੂੰ ਬਹੁਤ ਮਾਇਆ ਚੜ੍ਹਦੀ ਵੇਖ ਕੇ ਦਿਲ ਬੇਈਮਾਨ ਹੋ ਗਿਆ ਤੇ ਚੋਰੀ ਕਰਨ ਨੂੰ ਜੀ ਕਰ ਆਇਆ ।'

ਗੁਰੂ ਸਾਹਿਬ ਨੇ ਕਿਹਾ, 'ਤੁਸੀਂ ਉਂਜ ਆ ਕੇ ਮਾਇਆ ਮੰਗ ਲੈਣੀ ਸੀ । ਚੋਰੀ ਕਰਨ ਦੀ ਕੀ ਲੋੜ ਸੀ ?'

'ਜੀ ਮੰਗਣ ਦੀ ਹਿੰਮਤ ਨਹੀਂ ਪਈ । ਨਾਲੇ ਮੰਗਣ ਨਾਲ ਕੋਈ ਚੰਗੀ ਚੀਜ਼ ਕਦ ਦਿੰਦਾ ਹੈ । ਸਾਡੇ ਵੱਡੇ ਤਾਂ ਕਿਹਾ ਕਰਦੇ ਨੇ, ਮੰਗਣ ਗਿਆ ਸੋ ਮਰ ਗਿਆ' ਚੋਰ ਨੇ ਉੱਤਰ ਦਿੱਤਾ ।

'ਉਹ ਠੀਕ ਕਹਿੰਦੇ ਸਨ, ਪਰ ਚੋਰੀ ਕਰਨਾ ਮੰਗਣ ਨਾਲੋਂ ਵੀ ਕਈ ਗੁਣਾ ਭੈੜਾ ਹੁੰਦਾ ਹੈ', ਗੁਰੂ ਸਾਹਿਬ ਨੇ ਸਮਝਾਇਆ ।

ਦੋਹਾਂ ਚੋਰਾਂ ਨੇ ਉੱਤਰ ਦਿੱਤਾ, 'ਅਸੀਂ ਚੋਰੀ ਕਰਨ ਜ਼ਰੂਰ ਆਏ ਸਾਂ, ਪਰ ਅਸੀਂ ਚੋਰੀ ਕੀਤੀ ਨਹੀਂ । ਆਪ ਦੀ ਰਾਖੀ ਲਈ ਛੱਡਿਆ

ਸ਼ੇਰ ਵੇਖ ਕੇ ਡਰ ਗਏ ਸਾਂ ਤੇ ਅਸੀਂ ਚੋਰੀ ਦਾ ਖ਼ਿਆਲ ਛੱਡ ਕੇ ਜੰਗਲ ਵਿੱਚ ਜਾ ਕੇ ਸੌਂ ਗਏ ਸਾਂ ।'

'ਅਸੀਂ ਤਾਂ ਆਪਣੇ ਡੇਰੇ ਦੁਆਲੇ ਕੋਈ ਸ਼ੇਰ ਨਹੀਂ ਸੀ ਛੱਡਿਆ । ਸ਼ੇਰ ਸਾਡੇ ਕੋਲ ਹੈ ਹੀ ਨਹੀਂ ।' ਗੁਰੂ ਸਾਹਿਬ ਨੇ ਕਿਹਾ ।

'ਅਸੀਂ ਸ਼ੇਰ ਤੋਂ ਡਰ ਕੇ ਚੋਰੀ ਦਾ ਖ਼ਿਆਲ ਛੱਡਿਆ ਸੀ । ਉਹ ਸੱਚੀ ਸ਼ੇਰ ਸੀ ।' ਚੋਰਾਂ ਨੇ ਉੱਤਰ ਦਿੱਤਾ ।

ਭਲੇ ਲੋਕੋ ! ਇਹ ਸ਼ੇਰ ਤੁਹਾਡੇ ਮਨ ਦਾ ਡਰ ਸੀ । ਤੁਹਾਡਾ ਅੰਦਰਲਾ ਡਰ ਸ਼ੇਰ ਦਾ ਰੂਪ ਧਾਰ ਕੇ ਤੁਹਾਨੂੰ ਭੈੜੇ ਕੰਮ ਤੋਂ ਰੋਕਣ ਆਇਆ ਸੀ । ਇਸ ਤੋਂ ਸਪੱਸਟ ਹੈ ਕਿ ਤੁਹਾਡੀ ਆਤਮਾਂ ਬਹੁਤ ਪਵਿੱਤਰ ਹੈ । ਤੁਸੀਂ ਆਪਣੇ ਮਨ ਦੀ ਅਵਾਜ਼ ਸੁਣਦੇ ਹੋ, ਜਿਹੜੀ ਸਦਾ ਠੀਕ ਰਾਹ ਦੱਸਦੀ ਹੈ', ਗੁਰੂ ਸਾਹਿਬ ਨੇ ਕਿਹਾ ।

'ਅਸੀਂ ਤਾਂ ਸ਼ੇਰ ਤੋਂ ਡਰ ਕੇ ਚੋਰੀ ਤਿਆਗ ਦਿੱਤੀ ਸੀ, ਪਰ ਸਾਡੇ ਦੂਜੇ ਸਾਥੀ ਕਹਿਣ ਲਗੇ ਕਿ ਜਿਹੜਾ ਚੋਰ ਪਹਿਰੇਦਾਰ, ਕੁੱਤਾ, ਸ਼ੇਰ ਜਾਂ ਚੌਂਕੀਦਾਰ ਤੋਂ ਡਰ ਜਾਵੇ, ਉਹ ਚੋਰ ਨਹੀਂ ਹੁੰਦਾ, ਕਾਇਰ ਹੁੰਦਾ ਹੈ । ਇਸ ਲਈ ਉਨ੍ਹਾਂ ਨੇ ਚੋਰੀ ਕਰਨ ਦਾ ਪੱਕਾ ਇਰਾਦਾ ਬਣਾ ਲਿਆ,' ਚੋਰਾਂ ਨੇ ਕਿਹਾ ।

ਗੁਰੂ ਸਾਹਿਬ ਨੇ ਦੂਜੇ ਦੋਹਾਂ ਚੋਰਾਂ ਨੂੰ ਪੁੱਛਿਆ, 'ਕਿਉਂ ਬਈ ਤੁਹਾਨੂੰ ਉੱਥੇ ਸ਼ੇਰ ਨਹੀਂ ਸੀ ਦਿਸਿਆ ?'

ਉਨ੍ਹਾਂ ਨੇ ਉੱਤਰ ਦਿੱਤਾ, 'ਦਿਸਿਆ ਸੀ ਮਹਾਰਾਜ' ।

'ਤੁਹਾਨੂੰ ਡਰ ਨਹੀਂ ਸੀ ਆਇਆ ?' ਗੁਰੂ ਸਾਹਿਬ ਨੇ ਫੇਰ ਪੁੱਛਿਆ ।

'ਜੀ ਡਰ ਤਾਂ ਆਇਆ ਸੀ, ਪਰ ਅਸੀਂ ਆਪਣਾ ਦਿਲ ਕਰੜਾ ਕਰ ਲਿਆ ਸੀ ਤੇ ਫ਼ੈਸਲਾ ਕਰ ਲਿਆ ਸੀ ਕਿ ਖ਼ਾਲੀ ਹੱਥ ਨਹੀਂ ਮੁੜਨਾ । ਅਸੀਂ ਆਪਣੇ ਦਿਲ ਤੇ ਕਾਬੂ ਪਾ ਕੇ ਚੋਰੀ ਕਰਨ ਦੀ ਹਿੰਮਤ ਕੀਤੀ ।' ਸਾਰੀ ਗੱਲ ਚੋਰਾਂ ਨੇ ਠੀਕ-ਠੀਕ ਦੱਸ ਦਿੱਤੀ ।

'ਤੁਸੀਂ ਕੀ ਚੁਰਾਉਣਾ ਚਾਹੁੰਦੇ ਸੀ ?' ਗੁਰੂ ਸਾਹਿਬ ਨੇ ਪੁੱਛਿਆ ।

'ਆਪ ਜੀ ਦਾ ਘੋੜਾ ਬਹੁਤ ਸੁੰਦਰ ਤੇ ਪਿਆਰਾ ਲੱਗਾ ਸੀ । ਉਹ ਖੋਲ੍ਹਣ ਲੱਗੇ ਸਾਂ । ਤੁਹਾਡੇ ਸੇਵਾਦਾਰ ਨੇ ਫੜ ਲਿਆ ।' ਚੋਰਾਂ ਨੇ ਵਿਸਥਾਰ ਨਾਲ ਸਭ ਕੁਝ ਦੱਸ ਦਿੱਤਾ ।

ਗੁਰੂ ਸਾਹਿਬ ਨੇ ਕਿਹਾ, 'ਜੇ ਘੋੜਾ ਲੈਣਾ ਚਾਹੁੰਦੇ ਸੀ ਤਾਂ ਸਵੇਰੇ ਆ ਕੇ ਸਾਥੋਂ ਉਂਜ ਹੀ ਮੰਗ ਲੈਣਾ ਸੀ । ਸਾਨੂੰ ਕਿਸੇ ਸ਼ਰਧਾਲੂ ਨੇ ਦਿੱਤਾ ਸੀ । ਅਸੀਂ ਤੁਹਾਨੂੰ ਦੇ ਦਿੰਦੇ । ਸਾਨੂੰ ਕੀ ਫ਼ਰਕ ਪੈਣਾ ਸੀ ।'

'ਹਜ਼ੂਰ, ਕਲਜੁੱਗ ਵਿੱਚ ਇਹੋ ਜਿਹਾ ਸੁੰਦਰ ਘੋੜਾ ਮੰਗਿਆਂ ਕੌਣ ਦਿੰਦਾ ਹੈ ।' ਦੋਹਾਂ ਨੇ ਨਿਡਰ ਹੋ ਕੇ ਕਿਹਾ ।

'ਭਲੇ ਲੋਕ ! ਇੱਕ ਵਾਰੀ ਮੰਗ ਕੇ ਤਾਂ ਵੇਖ ਲੈਣਾ ਸੀ, ਜੇ ਨਾ ਮਿਲਦਾ ਫੇਰ ਭਾਵੇਂ ਇਹ ਢੰਗ ਵਰਤ ਲੈਂਦੇ ।' ਗੁਰੂ ਸਾਹਿਬ ਨੇ ਇਹ ਕਹਿ ਕੇ ਸੇਵਾਦਾਰ ਨੂੰ ਕਿਹਾ, 'ਜਾ ਭਈ ! ਇਹਨਾਂ ਨੂੰ ਸਾਡਾ ਚਿੱਟਾ ਘੋੜਾ ਖੋਲ੍ਹ ਕੇ ਦੇ ਦੇਹ । ਇਹ ਆਪ ਮੰਗ ਨਹੀਂ ਸਕਦੇ ਸਨ । ਚੋਰੀ ਕਰਦੇ ਫੜੇ ਗਏ ਹਨ । ਘੋੜਾ ਇਨ੍ਹਾਂ ਨੂੰ ਦੇ ਦੇਹ ਤਾਂ ਜੋ ਫੇਰ ਇਨ੍ਹਾਂ ਨੂੰ ਕਦੀ ਵੀ ਚੋਰੀ ਨਾ ਕਰਨੀ ਪਵੇ ।'

ਇਹ ਸੁਣ ਕੇ ਦੋਵੇਂ ਚੋਰ ਸ਼ਰਮਿੰਦਾ ਹੋ ਗਏ । ਆਪਣੇ ਆਪ ਨੂੰ ਦੋਸ਼ੀ ਸਮਝਣ ਲੱਗ ਪਏ । ਗੁਰੂ ਸਾਹਿਬ ਦੇ ਚਰਨਾਂ ਵਿੱਚ ਡਿੱਗ ਕੇ ਇਉਂ ਬੇਨਤੀ ਕਰਨ ਲੱਗ ਪਏ, 'ਦਾਤਾ ! ਸਾਨੂੰ ਬਖ਼ਸ਼ ਲੈ, ਅਸੀਂ ਆਪਣੇ ਮਨ ਦੀ ਅਵਾਜ਼ ਨਹੀਂ ਸੁਣੀ । ਅਸੀਂ ਸ਼ੇਰ ਨੂੰ ਤੁਹਾਡਾ ਪਹਿਰੇਦਾਰ ਸਮਝਿਆ, ਆਪਣੀ ਆਤਮਾਂ ਦਾ ਰਾਖਾ ਨਾ ਸਮਝਿਆ । ਅਸੀਂ ਪਾਪੀ ਹਾਂ ।

ਐਨੇ ਨੂੰ ਸੇਵਾਦਾਰ ਘੋੜਾ ਲੈ ਕੇ ਆ ਗਿਆ । ਗੁਰੂ ਸਾਹਿਬ ਨੇ ਚੋਰਾਂ ਨੂੰ ਆਪਣੇ ਚਰਨਾਂ ਤੋਂ ਚੁੱਕਿਆ ਤੇ ਪਿਆਰ ਨਾਲ ਦੋਹਾਂ ਨੂੰ ਘੋੜਾ ਫੜਾਉਂਦਿਆਂ ਕਿਹਾ, 'ਆਹ ਲਓ ਘੋੜਾ ਜਿਸ ਕਰਕੇ ਤੁਹਾਨੂੰ ਚੋਰੀ ਕਰਨੀ ਪਈ ਹੈ ।'

ਇੱਕ ਚੋਰ ਨੇ ਘੋੜਾ ਫੜ ਕੇ ਆਪਣੇ ਸਾਥੀ ਨੂੰ ਫੜਾ ਦਿੱਤਾ ਤੇ ਆਪ ਝੱਟ-ਪੱਟ ਆਪਣੇ ਲੱਕ ਨਾਲੋਂ ਖ਼ੰਜਰ ਲਾਹ ਕੇ ਆਪਣੀ ਛਾਤੀ ਵਿੱਚ ਮਾਰ ਲਿਆ ਤੇ ਘੇਰਨੀ ਖਾ ਕੇ ਡਿੱਗ ਪਿਆ । ਇਹ ਵੇਖ ਕੇ ਦੂਜੇ ਨੇ ਵੀ ਆਪਣੇ ਖ਼ੰਜਰ ਨਾਲ ਆਤਮਘਾਤ ਕਰ ਲਿਆ । ਦੋਵੇਂ ਗੁਰੂ ਚਰਨਾਂ ਵਿੱਚ ਤੜਫਦੇ ਇਉਂ ਤਰਲੇ ਕਰਨ ਲਗੇ, 'ਦਾਤਾ ਬਖਸ਼ ਲੈ । ਜਿਹੜਾ ਆਦਮੀ ਆਪਣੀ ਆਤਮਾਂ ਦੀ ਅਵਾਜ਼ ਨਹੀਂ ਸੁੱਣਦਾ, ਉਹ ਪਾਪੀ ਹੈ ।'

ਗੁਰੂ ਸਾਹਿਬ ਨੇ ਉੱਠ ਕੇ ਦੋਹਾਂ ਦੇ ਸਿਰ ਆਪਣੇ ਪੱਟਾਂ ਉੱਤੇ ਰੱਖ ਲਏ ਤੇ ਅਰਦਾਸ ਕੀਤੀ, 'ਹੇ ਅਕਾਲ ਪੁਰਖ ! ਇਨ੍ਹਾਂ ਨੂੰ ਖਿਮਾਂ ਕਰ ਦਿਓ । ਇਹ ਆਪਣੀ ਗ਼ਲਤੀ ਮੰਨ ਕੇ ਆਪਣੇ ਆਪ ਨੂੰ ਡੰਨ ਦੇਣ ਦੀ ਸਮਰੱਥਾ ਰੱਖਦੇ ਹਨ ।'

ਦੋਹਾਂ ਨੇ ਗੁਰੂ ਸਾਹਿਬ ਦੀ ਗੋਦ ਵਿੱਚ ਪਰਾਣ ਦੇ ਦਿੱਤੇ ।

ਗੁਰੂ ਸਾਹਿਬ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ, 'ਜਿਹੜਾ ਆਦਮੀ ਆਪਣੀ ਗਲਤੀ ਮੰਨ ਕੇ ਆਪਣੇ ਆਪ ਨੂੰ ਡੰਨ ਦੇਣਾ ਜਾਣਦਾ ਹੈ, ਉਹ ਮਹਾਨ ਹੈ । ਅਸਲੀ ਮਰਦ ਹੈ । ਅਸਲੀ ਯੋਧਾ ਹੈ ।'

## ਅਭਿਆਸ

1. ਲਿਖੋ— ਜਿਹੜਾ ਆਦਮੀ ਆਪਣੀ ਗ਼ਲਤੀ ਮੰਨ ਕੇ ਆਪਣੇ ਆਪ ਨੂੰ ਡੰਨ ਦੇਣਾ ਜਾਣਦਾ ਹੈ, ਉਹ ਮਹਾਨ ਹੈ । ਅਸਲੀ ਮਰਦ ਹੈ । ਅਸਲੀ ਯੋਧਾ ਹੈ ।
2. ਦੱਸੋ— 1. ਕਿੰਨੇ ਚੋਰ ਚੋਰੀ ਕਰਨ ਆਏ ਸਨ ?
   2. ਦੋ ਚੋਰਾਂ ਨੇ ਕਿਉਂ ਚੋਰੀ ਦਾ ਖ਼ਿਆਲ ਛੱਡ ਦਿੱਤਾ ?
   3. ਸ਼ੇਰ ਕਿਸ ਨੇ ਛੱਡਿਆ ਸੀ ?

4. ਬਾਕੀ ਦੋਹਾਂ ਚੋਰਾਂ ਨੇ ਕੀ ਚੁਰਾਉਣਾ ਚਾਹਿਆ ?
5. ਦੋਹਾਂ ਨੂੰ ਕਿੱਥੇ ਪੇਸ਼ ਕੀਤਾ ਗਿਆ ?
6. ਗੁਰੂ ਸਾਹਿਬ ਨੇ ਦੋਹਾਂ ਨੂੰ ਕੀ ਕਿਹਾ ?
7. ਘੋੜਾ ਖੋਲ੍ਹਣ ਵਾਲੇ ਚੋਰਾਂ ਨੇ ਕੀ ਕੀਤਾ ?
8. ਗੁਰੂ ਸਾਹਿਬ ਨੇ ਆਤਮਘਾਤ ਕਰਨ ਵਾਲਿਆਂ ਨੂੰ ਕਿਉਂ ਯੋਧੇ ਕਿਹਾ ?
9. ਇਸ ਤੋਂ ਕੀ ਸਿੱਖਿਆ ਮਿਲਦੀ ਹੈ ?

**3. ਹੇਠ ਲਿਖੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**

ਪਹਿਰੇਦਾਰ, ਲੁਕ ਕੇ, ਖ਼ਿਆਲ, ਘੋੜਾ, ਸ਼ੇਰ ।

1. ਕਿਉਂ ਬਈ ਤੁਹਾਨੂੰ ਉੱਥੇ ...................... ਨਹੀਂ ਸੀ ਦਿਸਿਆ ?
2. ਉਹ ......................... ਘੋੜਾ ਖੋਲ੍ਹਣ ਲੱਗੇ ।
3. ਕਲਜੁੱਗ ਵਿੱਚ ਇਹੋ ਜਿਹਾ ਸੁੰਦਰ ............. ਕੌਣ ਦਿੰਦਾ ਹੈ ।
4. ਅਸੀਂ ਸ਼ੇਰ ਤੋਂ ਡਰ ਕੇ ਚੋਰੀ ਦਾ .................... ਛੱਡਿਆ ਸੀ ।
5. ਅਸੀਂ ਸ਼ੇਰ ਨੂੰ ਤੁਹਾਡਾ .................. ਸਮਝਿਆ ਸੀ ।

**4. ਵਾਕ ਪੂਰੇ ਕਰੋ :-**

1. ਮੰਗਣ ਗਿਆ ਸੋ ............ ।
2. ਚੋਰੀ ਕਰਨਾ ਮੰਗਣ ਨਾਲੋਂ .............. ।
3. ਇਸ ਤੋਂ ਸੱਪਸ਼ਟ ਹੈ ਕਿ ਤੁਹਾਡੀ ............. ।
4. ਤੁਸੀਂ ਆਪਣੇ ਮਨ ਦੀ ਅਵਾਜ਼ ਸੁਣਦੇ ਹੋ ਜਿਹੜੀ ............ ।
5. ਚੌਕੀਦਾਰ ਤੋਂ ਡਰ ਜਾਣ ਉਹ ਚੋਰ ............... ।
6. ਅਸੀਂ ਸ਼ੇਰ ਨੂੰ ਤੁਹਾਡਾ ਪਹਿਰੇਦਾਰ ਸਮਝਿਆ ........... ।

**5. ਕਰੋ—** 1. ਇਸ ਕਹਾਣੀ ਤੋਂ ਜੋ ਸਿੱਖਿਆ ਮਿਲਦੀ ਹੈ ਉਹ ਚੇਤੇ ਕਰੋ ।
2. ਗੁਰੂ ਤੇਗ਼ ਬਹਾਦਰ ਸਾਹਿਬ ਦੀ ਕੋਈ ਹੋਰ ਸਾਖੀ ਸੁਣਾਓ ।

## ਪਾਠ ਅੱਠਵਾਂ

# ਲੋਕ ਗੀਤਾਂ ਦੀ ਪ੍ਰਤਿਯੋਗਤਾ



ਸਾਵਣ ਦਾ ਮਹੀਨਾ ਸੀ । ਕਾਲੇ ਬੱਦਲ ਅਕਾਸ਼ ਤੇ ਛਾਏ ਹੋਏ ਸਨ । ਅਧਿਆਪਕਾ ਕਲਾਸ ਵਿੱਚ ਆਈ ਤੇ ਕਹਿਣ ਲੱਗੀ, 'ਬੱਚਿਓ ! ਅੱਜ ਬਹੁਤ ਸੋਹਣੀ ਰੁੱਤ ਹੈ । ਆਓ ! ਬਾਹਰ ਸਕੂਲ ਦੇ ਬਾਗ ਵਿੱਚ ਬੈਠੀਏ । ਅੱਜ ਲੋਕ ਗੀਤਾਂ ਦੀ ਪ੍ਰਤਿਯੋਗਤਾ ਕਰਾਉਣੀ ਹੈ ।'

ਰੂਬੀ ਨੇ ਕਾਹਲੀ ਨਾਲ ਪੁੱਛਿਆ, 'ਕਿਉਂ ਜੀ ਅੱਜ ਪੜ੍ਹਨਾ ਨਹੀਂ ?' ਅਧਿਆਪਕਾ ਨੇ ਉੱਤਰ ਦਿੱਤਾ 'ਜ਼ਿਲ੍ਹਾ ਪੱਧਰ ਉੱਤੇ ਚੌਥੀ ਜਮਾਤ ਦੇ ਵਿਦਿਆਰਥੀਆਂ ਦੀ ਲੋਕ ਗੀਤ ਸੁਣਾਉਣ ਅਤੇ ਗਾਉਣ ਦੀ ਪ੍ਰਤਿਯੋਗਤਾ ਹੋ ਰਹੀ ਹੈ । ਇਸ ਪ੍ਰਤਿਯੋਗਤਾ ਵਿੱਚ ਅੱਜ ਦਸ ਦਿਨ ਰਹਿ ਗਏ ਹਨ । ਇਸ ਲਈ ਭਾਗ ਲੈਣ ਵਾਲੇ ਵਿਦਿਆਰਥੀਆਂ ਦੇ ਨਾਂ ਅੱਜ ਭੇਜਣੇ ਹਨ । ਹਰ ਸਕੂਲ ਦੇ ਦੋ ਬੱਚੇ ਇਸ ਪ੍ਰਤਿਯੋਗਤਾ ਵਿੱਚ ਭਾਗ ਲੈਣਗੇ । ਸੋ ਅੱਜ ਤੁਹਾਡੀ ਸ਼੍ਰੇਣੀ ਵਿੱਚੋਂ ਦੋ ਵਿਦਿਆਰਥੀ

ਚੁਣਨੇ ਹਨ, ਜਿਹੜੇ ਲੋਕ ਗੀਤਾਂ ਨੂੰ ਗਾ ਕੇ ਸੁਣਾ ਸਕਣ । ਇੱਕ ਕੁੜੀ ਨੇ ਪੁੱਛਿਆ, 'ਜੀ ਕੁੜੀਆਂ ਮੁੰਡਿਆਂ ਦਾ ਇਕੱਠਾ ਮੁਕਾਬਲਾ ਹੋਵੇਗਾ ਜਾਂ ਵੱਖ ਵੱਖ ?'

ਅਧਿਆਪਕਾ ਨੇ ਉੱਤਰ ਦਿੱਤਾ, 'ਇਕੱਠਾ ਹੀ ਮੁਕਾਬਲਾ ਹੋਵੇਗਾ । ਜਿਸ ਸਕੂਲ ਵਿੱਚ ਨਿਰੇ ਮੁੰਡੇ ਪੜ੍ਹਦੇ ਹਨ, ਉੱਥੋਂ ਕੇਵਲ ਮੁੰਡੇ ਹੀ ਚੁਣੇ ਜਾਣਗੇ । ਜਿੱਥੇ ਨਿਰੀਆਂ ਕੁੜੀਆਂ ਪੜ੍ਹਦੀਆਂ ਹਨ, ਉੱਥੋਂ ਨਿਰੀਆਂ ਕੁੜੀਆਂ ਚੁਣੀਆਂ ਜਾਣਗੀਆਂ । ਜਿਸ ਸਕੂਲ ਵਿੱਚ ਸਾਂਝੀ ਵਿੱਦਿਆ ਹੈ, ਉਸ ਸਕੂਲ ਵਿੱਚੋਂ ਇੱਕ ਕੁੜੀ ਅਤੇ ਇੱਕ ਮੁੰਡਾ ਚੁਣਿਆ ਜਾਵੇਗਾ । ਜਿਸ ਸਕੂਲ ਦੇ ਦੋਹਾਂ ਵਿਦਿਆਰਥੀਆਂ ਦੇ ਨੰਬਰ ਪ੍ਰਤਿਯੋਗਤਾ ਵਿੱਚ ਵੱਧ ਹੋਣਗੇ, ਉਸ ਨੂੰ ਸ਼ੀਲਡ ਦਿੱਤੀ ਜਾਵੇਗੀ । ਇਕੱਲੇ ਇਕੱਲੇ ਨੂੰ ਪਹਿਲੇ ਨੰਬਰ ਤੇ ਅਤੇ ਦੂਜੇ ਨੰਬਰ ਤੇ ਆਉਣ ਵਾਲੇ ਨੂੰ ਵੱਖਰਾ ਵੱਖਰਾ ਇਨਾਮ ਦਿੱਤਾ ਜਾਵੇਗਾ ।'

ਮਿੰਨੀ ਨੇ ਪੁਛਿਆ, 'ਕੀ ਕੋਈ ਵੀ ਗੀਤ ਸੁਣਾਇਆ ਜਾ ਸਕਦਾ ਹੈ ?' ਅਧਿਆਪਕਾ ਨੇ ਕਿਹਾ, 'ਨਹੀਂ, ਕੇਵਲ ਉਹ ਗੀਤ ਹੀ ਸੁਣਾਉਣ ਦੀ ਆਗਿਆ ਹੈ, ਜਿਸ ਵਿੱਚ ਵੀਰ ਬਾਰੇ ਹਾਵ ਭਾਵ ਹੋਣ । ਸਾਡੇ ਕੋਲ ਸਮਾਂ ਥੋੜ੍ਹਾ ਹੈ ਇਸ ਕਰਕੇ ਕਿਸੇ ਗੀਤ ਦਾ ਇੱਕ ਬੰਦ ਜਾਂ ਵੱਧ ਤੋਂ ਵੱਧ ਦੋ ਬੰਦ ਸੁਣਾਏ ਜਾ ਸਕਦੇ ਹਨ ।

ਸਾਰੇ ਵਿਦਿਆਰਥੀ ਬਾਹਰ ਸਕੂਲ ਦੇ ਪਾਰਕ ਵਿੱਚ ਆ ਗਏ । ਵਿਦਿਆਰਥੀ ਅਧਿਆਪਕਾ ਦੀ ਕੁਰਸੀ ਵੀ ਬਾਹਰ ਲੈ ਆਏ ।

ਬਾਹਰ ਮੌਸਮ ਹੋਰ ਵੀ ਬਹੁਤ ਪਿਆਰਾ ਸੀ । ਅਧਿਆਪਕਾ ਨੇ ਪੁੱਛਿਆ, 'ਜਿਸ ਜਿਸ ਨੇ ਇਸ ਪ੍ਰਤਿਯੋਗਤਾ ਵਿੱਚ ਭਾਗ ਲੈਣਾ ਹੈ, ਉਹ ਆਪਣਾ ਆਪਣਾ ਨਾਂ ਲਿਖਾ ਦੇਵੇ ।'

ਸਾਰੀ ਸ਼੍ਰੇਣੀ ਵਿੱਚੋਂ ਛੇ ਕੁੜੀਆਂ ਨੇ ਆਪਣੇ ਆਪਣੇ ਨਾਂ ਅਧਿਆਪਕਾ ਨੂੰ ਲਿਖਵਾਏ ।

ਭਾਗ ਲੈਣ ਵਾਲੀਆਂ ਕੁੜੀਆਂ ਦੇ ਨਾਂ ਇਹ ਸਨ :-

ਸੰਗੀਤ, ਮਿੰਨੀ, ਏਕਤਾ, ਗੋਗਾ, ਕੈਲਾਸ਼ ਤੇ ਰੂਬੀ ।

ਅਧਿਆਪਕਾ ਨੇ ਪ੍ਰਤਿਯੋਗਤਾ ਅਰੰਭ ਕੀਤੀ ਤੇ ਕਿਹਾ, 'ਹੁਣ ਸੰਗੀਤ ਆਪਣਾ ਗੀਤ ਸੁਣਾਏਗੀ ।'

ਸੰਗੀਤ—ਅਧਿਆਪਕਾ ਜੀ ਤੇ ਸਾਥਣੋ ! ਸੁਣੋ ਮੇਰਾ ਗੀਤ :-

ਵੀਰਾ ਆਈਂ ਭੈਣ ਦੇ ਵਿਹੜੇ,
ਪੁੰਨਿਆਂ ਦਾ ਚੰਨ ਬਣ ਕੇ ।
ਕੇਰਾ ਆ ਅੰਮਾਂ ਦਿਆ ਜਾਇਆ,
ਭੈਣਾਂ ਉਡੀਕਦੀਆਂ ।

ਸਾਰੀਆਂ ਕੁੜੀਆਂ ਨੇ ਤਾੜੀਆਂ ਵਜਾਈਆਂ ।

ਅਧਿਆਪਕਾ—ਹੁਣ ਮਿੰਨੀ ਆਪਣਾ ਗੀਤ ਸੁਣਾਏਗੀ ।

ਮਿੰਨੀ—ਅਧਿਆਪਕਾ ਜੀ ਤੇ ਸਹੇਲੀਓ ! ਸੁਣੋ ਮੇਰਾ ਗੀਤ :-

ਮਾਸੀ ਦਾ ਪੁੱਤ ਭਰਾ ਲੱਗਦਾ,
ਕੋਲ ਦੀ ਲੰਘ ਗਿਆ ।
ਜੇ ਹੁੰਦਾ ਵੀਰ ਆਪਣਾ ।
ਨਦੀਆਂ ਚੀਰ ਮਿਲੇ ।

ਸਾਰੀਆਂ ਕੁੜੀਆਂ ਨੇ ਬਹੁਤ ਤਾੜੀਆਂ ਮਾਰੀਆਂ ਤੇ ਉੱਚੀ-ਉੱਚੀ ਕਿਹਾ, 'ਬਹੁਤ ਵਧੀਆ, ਕਮਾਲ ।'

ਅਧਿਆਪਕਾ—ਹੁਣ ਏਕਤਾ ਆਪਣਾ ਗੀਤ ਪੇਸ਼ ਕਰੇਗੀ ।

ਏਕਤਾ—ਅਧਿਆਪਕਾ ਜੀ ਤੇ ਭੈਣੋ ! ਸੁਣੋ ਮੇਰਾ ਗੀਤ :-

ਚੰਨ ਚੜ੍ਹਿਆ ਬਾਬਲ ਦੇ ਵਿਹੜੇ,
ਵੀਰ ਘਰ ਪੁੱਤ ਜੰਮਿਆ ।
ਬਾਪੂ ਮੱਝੀਆਂ ਦੇ ਸੰਗਲ ਫੜਾਏ,
ਵੀਰ ਘਰ ਪੁੱਤ ਜੰਮਿਆ ।

ਸਾਰੀਆਂ ਕੁੜੀਆਂ ਨੇ ਤਾੜੀਆਂ ਮਾਰੀਆਂ ।

ਅਧਿਆਪਕਾ—ਹੁਣ ਗੋਗਾ ਆਪਣਾ ਗੀਤ ਸੁਣਾਏਗੀ । ਧਿਆਨ ਨਾਲ ਸੁਣੋ ।

ਗੋਗਾ—ਅਧਿਆਪਕਾ ਜੀ ਤੇ ਸਾਥਣੋ ! ਸੁਣੋ ਮੇਰਾ ਗੀਤ :-

ਦੋ ਵੀਰ ਦੇਈਂ ਵੇ ਰੱਬਾ,
ਮੇਰੀ ਸਾਰੀ ਉਮਰ ਦੇ ਮਾਪੇ ।
ਸੱਸੇ ਦੁੱਧ ਨੂੰ ਜਾਗ ਨਾ ਲਾਈਂ,
ਅੱਜ ਮੇਰੇ ਵੀਰ ਨੇ ਆਉਣਾ ।

ਬੱਚੀਆਂ ਨੇ ਬਹੁਤ ਤਾੜੀਆਂ ਮਾਰੀਆਂ ।

ਅਧਿਆਪਕਾ—ਹੁਣ ਕੈਲਾਸ਼ ਆਪਣਾ ਗੀਤ ਸੁਣਾਏਗੀ ।

ਕੈਲਾਸ਼—ਅਧਿਆਪਕਾ ਜੀ ਤੇ ਭੈਣੋ ! ਸੁਣੋ ਮੇਰਾ ਗੀਤ :-

ਬਹੁਤੇ ਭਰਾਵਾਂ ਵਾਲੀਏ,
ਤੈਨੂੰ ਲੈਣ ਕੋਈ ਨਾ ਆਇਆ ।
ਬਹੁਤੇ ਭਰਾਵਾਂ ਵਾਲੀਏ,
ਗੱਡਾ ਆ ਗਿਆ ਸੰਦੂਕੋਂ ਖ਼ਾਲੀ ।

ਬੱਚੀਆਂ ਨੇ ਫੇਰ ਤਾੜੀਆਂ ਮਾਰੀਆਂ ।

ਅਧਿਆਪਕਾ—ਰੂਬੀ ਇਸ ਪ੍ਰਤਿਯੋਗਤਾ ਦਾ ਅਖ਼ੀਰਲਾ ਗੀਤ ਗਾਏਗੀ । ਉਸ ਤੋਂ ਮਗਰੋਂ ਨਿਰਨਾ ਸੁਣਾਇਆ ਜਾਵੇਗਾ ।

ਰੂਬੀ—ਅਧਿਆਪਕਾ ਜੀ ਤੇ ਪਿਆਰੀ ਭੈਣੋ ! ਸੁਣੋ ਮੇਰਾ ਗੀਤ :-

ਵੀਰ ਮੇਰੇ ਨੇ ਚਰਖਾ ਦਿੱਤਾ,
ਵਿੱਚ ਲੁਆਈਆਂ ਮੇਖਾਂ ।
ਵੀਰਾ ਤੈਨੂੰ ਯਾਦ ਕਰਾਂ,
ਜਦ ਚਰਖੇ ਵਲ ਵੇਖਾਂ ।

ਵਿਦਿਆਰਥੀਆਂ ਵਿੱਚੋਂ ਇੱਕ ਵਿਦਿਆਰਥਣ ਕੁਲਜੀਤ ਉੱਠ ਖਲੋਤੀ ਤੇ ਕਹਿਣ ਲੱਗੀ, 'ਇਹ ਗੀਤ ਠੀਕ ਨਹੀਂ । ਹੁਣ ਚਰਖੇ ਦਾ ਸਮਾਂ ਨਹੀਂ, ਇਹ ਗੀਤ ਇਉਂ ਚਾਹੀਦਾ ਹੈ :-

ਵੀਰ ਮੇਰੇ ਨੇ ਟੀ. ਵੀ. ਦਿੱਤਾ,
ਵਿੱਚ ਸੋਨੇ ਦੀਆਂ ਮੇਖਾਂ ।
ਵੀਰਾ ਤੈਨੂੰ ਯਾਦ ਕਰਾਂ,
ਜਦ ਟੀ. ਵੀ. ਵੱਲ ਵੇਖਾਂ ।'

ਸਾਰੀਆਂ ਕੁੜੀਆਂ ਨੇ ਉੱਚੀ ਉੱਚੀ ਰੌਲੀ ਪਾ ਦਿੱਤੀ. 'ਬਹੁਤ ਖ਼ੂਬ, ਕਮਾਲ, ਬਹੁਤ ਵਧੀਆ । ਹੁਣ ਗੀਤ ਅੱਜ ਦੇ ਸਮੇਂ ਅਨੁਸਾਰ ਚਾਹੀਦੇ ਹਨ ।'

ਕਿੰਨਾ ਚਿਰ ਤਾੜੀਆਂ ਵੱਜਦੀਆਂ ਰਹੀਆਂ । ਫੇਰ ਅਧਿਆਪਕਾ ਨੇ ਇਉਂ ਨਿਰਨਾ ਸੁਣਾਇਆ, 'ਉਂਜ ਤਾਂ ਸਾਰੀਆਂ ਨੇ ਬਹੁਤ ਸੋਹਣਾ ਗਾਇਆ ਹੈ, ਪਰ ਪਹਿਲੇ ਨੰਬਰ ਤੇ ਰੂਬੀ ਆਈ ਹੈ ਤੇ ਦੂਜੇ ਨੰਬਰ ਤੇ ਮਿੰਨੀ ।

## ਅਭਿਆਸ

1. **ਦੱਸੋ**—1. ਕਿਹੜਾ ਮਹੀਨਾ ਸੀ ?
   2. ਅਧਿਆਪਕਾ ਬੱਚਿਆਂ ਨੂੰ ਕਿੱਥੇ ਲੈ ਆਈ ?
   3. ਕਾਹਦੀ ਪ੍ਰਤਿਯੋਗਤਾ ਹੋਈ ?
   4. ਲੋਕ-ਗੀਤ ਗਾਉਣ ਦੀ ਪ੍ਰਤਿਯੋਗਤਾ ਵਿੱਚ ਕਿਸ ਕਿਸ ਕੁੜੀ ਨੇ ਭਾਗ ਲਿਆ ?
   5. ਇੱਕ ਸਕੂਲ ਵਿੱਚੋ ਕਿੰਨੇ ਵਿਦਿਆਰਥੀ ਮੁਕਾਬਲੇ ਲਈ ਚੁਣੇ ਜਾਣੇ ਸਨ ?
   6. ਕਿਹੜੇ ਲੋਕ-ਗੀਤ ਸੁਣਾਉਣ ਦਾ ਫ਼ੈਸਲਾ ਹੋਇਆ ?
   7. ਕਿਹੜਾ ਲੋਕ-ਗੀਤ ਪਹਿਲੇ ਨੰਬਰ ਤੇ ਆਇਆ ?
   8. ਦੂਜੇ ਨੰਬਰ ਤੇ ਕਿਹੜਾ ਗੀਤ ਆਇਆ ?
2. **ਪੰਗਤੀਆਂ ਪੂਰੀਆਂ ਕਰੋ** :-
   (1) ਵੀਰਾ ਆਈ ਭੈਣ ਦੇ ਵਿਹੜੇ

   ................................

   (2) ਮਾਸੀ ਦਾ ਪੁੱਤ ਭਰਾ ਲਗਦਾ

   ................................

   (3) ਚੰਨ ਚੜ੍ਹਿਆ ਬਾਬਲ ਦੇ ਵਿਹੜੇ

   ................................
3. ਸ਼ਬਦਾਂ ਨੂੰ ਵਾਕਾਂ ਵਿੱਚ **ਵਰਤੋ** :-
   ਪ੍ਰਤਿਯੋਗਤਾ, ਵਿਦਿਆਰਥੀ, ਇਕੱਠ, ਚਰਖਾ ।
4. **ਕਰੋ**—ਸਾਰੇ ਗੀਤ ਜ਼ਬਾਨੀ ਯਾਦ ਕਰੋ ।



ਪਾਠ ਨੌਵਾਂ

# ਬਾਬਾ ਬੁੱਢਾ ਜੀ



ਬਾਬਾ ਬੁੱਢਾ ਜੀ ਦਾ ਪਹਿਲਾ ਨਾਂ ਬੂੜਾ ਸੀ । ਆਪ ਜੀ ਦੇ ਪਿਤਾ ਦਾ ਨਾਂ ਸੁੱਘਾ ਸੀ ਤੇ ਮਾਤਾ ਦਾ ਨਾਂ ਗੁਰਾਂ ਸੀ । ਆਪ ਦਾ ਜਨਮ 1506 ਨੂੰ ਪਿੰਡ ਕਥੂ ਨੰਗਲ ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ । ਆਪ ਜੀ ਦੇ ਪਿਤਾ ਖੇਤੀ ਕਰਦੇ ਸਨ ।

ਪਿਤਾ ਨੇ ਆਪ ਜੀ ਨੂੰ ਬਹੁਤ ਹੀ ਛੋਟੀ ਉਮਰ ਵਿੱਚ ਬੱਕਰੀਆਂ ਅਤੇ ਹੋਰ ਪਸ਼ੂ ਚਾਰਨ ਉੱਤੇ ਲਾ ਦਿੱਤਾ । ਇਉਂ ਭਾਈ ਬੂੜਾ ਜੀ ਬੱਚਪਨ ਵਿੱਚ ਪਸ਼ੂ ਚਾਰਿਆ ਕਰਦੇ ਸਨ ।

ਜਦ ਆਪ ਜੀ ਦੀ ਉਮਰ ਕੁੱਲ ਬਾਰਾਂ ਸਾਲਾਂ ਦੀ ਸੀ ਤੇ ਆਪ ਜੰਗਲ ਵਿੱਚ ਪਸ਼ੂ ਚਾਰ ਰਹੇ ਸਨ ਤਾਂ ਉੱਥੇ ਗੁਰੂ ਨਾਨਕ ਦੇਵ ਜੀ ਆ ਗਏ ।

ਭਾਈ ਬੂੜਾ ਜੀ ਨੇ ਆਪਣੀ ਗਾਂ ਦਾ ਦੁੱਧ ਚੋਇਆ ਤੇ ਛੰਨੇ ਵਿੱਚ ਪਾ ਕੇ ਗੁਰੂ ਸਾਹਿਬ ਨੂੰ ਭੇਟ ਕੀਤਾ । ਜਦ ਗੁਰੂ ਸਾਹਿਬ ਨੇ ਦੁੱਧ ਪੀ ਲਿਆ ਤਾਂ ਭਾਈ ਬੂੜੇ ਨੇ ਗੁਰੂ ਸਾਹਿਬ ਅੱਗੇ ਬੇਨਤੀ ਕੀਤੀ, 'ਮਹਾਰਾਜ ! ਕੁਝ ਦਿਨ ਹੋਏ ਇੱਥੋਂ ਦੀ ਮੁਗ਼ਲਾਂ ਦੀ ਫ਼ੌਜ ਲੰਘੀ ਸੀ । ਫ਼ੌਜ ਨੇ ਸਾਡੀਆਂ ਸਾਰੀਆਂ ਫ਼ਸਲਾਂ ਤਬਾਹ ਕਰ ਦਿੱਤੀਆਂ ।' ਗੁਰੂ ਸਾਹਿਬ ਨੇ ਸਹਿਜ ਸੁਭਾਅ ਕਿਹਾ, 'ਕਿਸੇ ਨੇ ਉਨ੍ਹਾਂ ਨੂੰ ਰੋਕਿਆ ਨਾ' ।

ਭਾਈ ਬੂੜੇ ਨੇ ਬੜੇ ਸਾਧਾਰਨ ਬਾਲਪਨ ਵਿੱਚ ਕਿਹਾ, 'ਰੋਕਣਾ ਕਿਨ੍ਹਾਂ ਸੀ ।.ਉਹ ਫੌਜੀ ਬਹੁਤ ਬਲਵਾਨ ਸਨ । ਕਿਸੇ ਦਾ ਉਨ੍ਹਾਂ ਦੇ ਅੱਗੇ ਕੁਸਕਣ ਦਾ ਜਿਗਰਾ ਹੀ ਨਾ ਪਿਆ ।'

ਗੁਰੂ ਸਾਹਿਬ ਨੇ ਬੜੀ ਗੰਭੀਰਤਾ ਨਾਲ ਕਿਹਾ, 'ਤਾਂ ਤੇ ਕਾਕਾ ਬੜੀ ਮਾੜੀ ਗੱਲ ਏ । ਕਿਸੇ ਦੇ ਡੌਲੇ ਨਾ ਫਰਕੇ ?'

'ਜੀ ਮੈਂ ਤਾਂ ਹੋਰ ਤਰ੍ਹਾਂ ਸੋਚਦਾ ਹਾਂ । ਉਹ ਬਹੁਤ ਬਲਵਾਨ ਸਨ, ਪਰ ਮੇਰੇ ਵਿਚਾਰ ਅਨੁਸਾਰ ਮੌਤ ਉਨ੍ਹਾਂ ਤੋਂ ਵੀ ਵਧੇਰੇ ਬਲਵਾਨ ਹੈ । ਮੌਤ ਕਿਸੇ ਨੂੰ ਨਹੀਂ ਛੱਡਦੀ । ਗੁਰੂ ਜੀ ! ਕੀ ਮੌਤ ਸਭ ਤੋਂ ਬਲਵਾਨ ਨਹੀਂ ? ਕਿਰਪਾ ਕਰਕੇ ਦੱਸੋ । ਕੀ ਕੋਈ ਮੌਤ ਤੋਂ ਛੁਟਕਾਰਾ ਪਾ ਸਕਦਾ ਹੈ ? ਜੇ ਪਾ ਸਕਦਾ ਹੈ ਤਾਂ ਕਿਵੇਂ ਪਾ ਸਕਦਾ ਹੈ ?' ਭਾਈ ਬੂੜੇ ਨੇ ਨਿਮਰਤਾ ਨਾਲ ਕਿਹਾ ।

ਗੁਰੂ ਜੀ ਇਹ ਪ੍ਰਸ਼ਨ ਸੁਣ ਕੇ ਹੈਰਾਨ ਰਹਿ ਗਏ । ਉਹ ਉਸ ਦੀ ਕਹੀ ਗੱਲ ਅਤੇ ਉਸ ਦੀ ਉਮਰ ਦਾ ਟਾਕਰਾ ਕਰਨ ਲੱਗੇ । ਫੇਰ ਗੁਰੂ ਸਾਹਿਬ ਨੇ ਬੜੇ ਪਿਆਰ ਨਾਲ ਕਿਹਾ, 'ਕਾਕਾ ! ਤੇਰਾ ਨਾਂ ਕੀ ਏ ?'

ਭਾਈ ਬੂੜੇ ਨੇ ਉੱਤਰ ਦਿੱਤਾ, 'ਜੀ ਮੇਰਾ ਨਾਂ ਬੂੜਾ ਏ' ।

ਗੁਰੂ ਸਾਹਿਬ ਨੇ ਪਿਆਰ ਦਿੰਦਿਆਂ ਹੋਇਆਂ ਕਿਹਾ, 'ਕਾਕਾ !

ਤੂੰ ਉਮਰ ਵਿੱਚ ਭਾਵੇਂ ਛੋਟਾ ਹੈਂ, ਪਰ ਤੂੰ ਅਕਲ ਵਿੱਚ ਤੇ ਗਿਆਨ ਵਿੱਚ ਬਹੁਤ ਵੱਡਾ ਹੈਂ। ਤੂੰ ਬੂੜਾ ਨਹੀਂ, ਤੂੰ ਤਾਂ ਬੁੱਢਾ ਹੈਂ। ਤੂੰ ਬੁੱਢਿਆਂ ਵਾਲੀਆਂ ਸਿਆਣੀਆਂ ਗੱਲਾਂ ਕਰਦਾ ਏਂ।

ਉਸ ਦਿਨ ਤੋਂ ਆਪ ਜੀ ਦਾ ਨਾਂ ਭਾਈ ਬੁੱਢਾ ਜੀ ਪੈ ਗਿਆ ਤੇ ਆਪ ਗੁਰੂ ਨਾਨਕ ਦੇਵ ਜੀ ਦੇ ਪੱਕੇ ਸਿੱਖ ਤੇ ਸ਼ਰਧਾਲੂ ਬਣ ਗਏ। ਗੁਰੂ ਨਾਨਕ ਦੇਵ ਜੀ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਸਨ। ਜਦ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਗੁਰ-ਗੱਦੀ ਬਖ਼ਸ਼ੀ ਤਾਂ ਗੁਰ-ਗੱਦੀ ਦੀ ਰਸਮ ਅਤੇ ਟਿੱਕਾ ਲਾਉਣ ਦੀ ਰਸਮ ਭਾਈ ਬੁੱਢਾ ਜੀ ਦੇ ਹੱਥੋਂ ਕਰਵਾਈ। ਗੁਰੂ ਅਮਰ ਦਾਸ ਜੀ ਨੂੰ ਗੁਰ-ਗੱਦੀ ਦੇਣ ਵੇਲੇ ਵੀ ਇਹ ਰਸਮ ਆਪ ਜੀ ਨੇ ਹੀ ਕੀਤੀ।

ਇੱਕ ਵਾਰੀ ਗੁਰੂ ਅਮਰ ਦਾਸ ਜੀ ਚੁੱਪ ਚੁੱਪੀਤੇ ਬਿਨਾਂ ਕਿਸੇ ਨੂੰ ਦਸਿਆਂ ਆਪਣਾ ਗੁਰ ਸਥਾਨ ਛੱਡ ਕੇ ਕਿਤੇ ਲੋਪ ਹੋ ਗਏ। ਸੰਗਤਾਂ ਨੇ ਬਾਬਾ ਬੁੱਢਾ ਜੀ ਨੂੰ ਭਾਲ ਕੇ ਲਿਆਉਣ ਲਈ ਬੇਨਤੀ ਕੀਤੀ।

ਬਾਬਾ ਬੁੱਢਾ ਜੀ ਆਏ। ਉਨ੍ਹਾਂ ਨੇ ਗੁਰੂ ਸਾਹਿਬ ਦੀ ਘੋੜੀ ਖੋਲ੍ਹ ਦਿੱਤੀ ਤੇ ਆਪ ਘੋੜੀ ਦੇ ਮਗਰ ਮਗਰ ਤੁਰ ਪਏ। ਨਾਲ ਕੁਝ ਸਾਥੀ ਵੀ ਲੈ ਲਏ। ਹੌਲੀ ਹੌਲੀ ਘੋੜੀ ਤੁਰਦੀ ਤੁਰਦੀ ਬਾਸਰਕੇ ਗਿੱਲਾਂ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਆ ਗਈ। ਘੋੜੀ ਇੱਕ ਬੂਹੇ ਦੇ ਅੱਗੇ ਆ ਖੜੋਤੀ। ਬੂਹਾ ਬੰਦ ਸੀ। ਉਸ ਉੱਤੇ ਲਿਖਿਆ ਸੀ—ਜਿਹੜਾ ਇਸ ਬੂਹੇ ਨੂੰ ਖੋਲ੍ਹੇਗਾ ਉਹ ਬਹੁਤ ਦੁਖੀ ਹੋਵੇਗਾ ਤੇ ਅਪਰਾਧੀ ਬਣ ਜਾਵੇਗਾ।

ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਹੁਕਮ ਦੇ ਵਿਰੁੱਧ ਜਾਣਾ ਚੰਗਾ ਨਾ ਸਮਝਿਆ। ਬਾਬਾ ਜੀ ਨੇ ਦਰਵਾਜ਼ਾ ਤੋੜਨ ਦੀ ਥਾਂ ਕੰਧ ਨੂੰ ਸੰਨ੍ਹ ਲਾਈ ਤੇ ਅੰਦਰ ਚਲੇ ਗਏ। ਗੁਰੂ ਸਾਹਿਬ ਅੰਦਰ ਸਮਾਧੀ ਲਾਈ ਬੈਠੇ ਸਨ। ਕੁਝ ਚਿਰ ਮਗਰੋਂ ਗੁਰੂ ਸਾਹਿਬ ਨੇ ਆਪਣੇ ਨੇਤਰ ਖੋਲ੍ਹੇ। ਬਾਬਾ ਬੁੱਢਾ ਜੀ ਨੇ ਬੇਨਤੀ ਕੀਤੀ, 'ਸਤਿਗੁਰ ਜੀ, ਸੰਗਤਾਂ ਦਰਸ਼ਨਾਂ ਲਈ ਬਿਹਬਲ ਹੋ ਰਹੀਆਂ ਹਨ। ਕਿਰਪਾ ਕਰਕੇ ਦਰਸ਼ਨ ਦਿਓ। ਉਨ੍ਹਾਂ ਦੀ ਅਗਵਾਈ ਕਰੋ।'

ਗੁਰੂ ਸਾਹਿਬ ਪਹਿਲਾਂ ਤਾਂ ਰਤਾ ਕੁ ਨਾਰਾਜ਼ ਹੋਏ ਤੇ ਕਿਹਾ, 'ਬਾਬਾ ਜੀ, ਤੁਸੀਂ ਅੰਦਰ ਕਿਵੇਂ ਆਏ ਹੋ ?' ਬਾਬਾ ਬੁੱਢਾ ਜੀ ਨੇ ਹੱਥ ਜੋੜ ਕੇ ਕਿਹਾ, 'ਜੀ ਮੈਂ ਬੂਹੇ ਰਾਹੀਂ ਅੰਦਰ ਨਹੀਂ ਆਇਆ । ਤੁਸਾਂ ਬੂਹੇ ਰਾਹੀਂ ਅੰਦਰ ਆਉਣੋਂ ਵਰਜਿਆ ਸੀ । ਮੈਂ ਕੰਧ ਪਾੜ ਕੇ ਅੰਦਰ ਆਇਆਂ ਹਾਂ । ਖਿਮਾਂ ਕਰੋ ।' ਗੁਰੂ ਜੀ ਖ਼ੁਸ਼ ਹੋ ਕੇ ਮੰਨ ਗਏ ਤੇ ਬਾਬਾ ਬੁੱਢਾ ਜੀ ਨਾਲ ਗੋਇੰਦਵਾਲ ਆ ਗਏ ।

ਚੌਥੇ ਗੁਰੂ ਰਾਮਦਾਸ ਜੀ ਦੇ ਗੁਰ-ਗੱਦੀ ਉੱਤੇ ਬੈਠਣ ਸਮੇਂ ਦੀ ਰਸਮ ਵੀ ਆਪ ਜੀ ਨੇ ਹੀ ਕੀਤੀ । ਆਪ ਜੀ ਨੇ ਹੀ ਗੁਰੂ ਅਰਜਨ ਦੇਵ ਜੀ ਨੂੰ ਗੁਰ-ਗੱਦੀ ਦਾ ਤਿਲਕ ਲਾਇਆ । ਆਪ ਜੀ ਨੇ ਅੰਮ੍ਰਿਤਸਰ ਸਰੋਵਰ ਦੀ ਉਸਾਰੀ ਵਿੱਚ ਵੀ ਬਹੁਤ ਲਗਨ ਨਾਲ ਸੇਵਾ ਕੀਤੀ ।

ਗੁਰੂ ਅਰਜਨ ਦੇਵ ਜੀ ਨੇ ਮਾਤਾ ਗੰਗਾ ਜੀ ਨੂੰ ਬਾਬਾ ਬੁੱਢਾ ਜੀ ਕੋਲ ਹੀ ਪੁੱਤਰ ਦੀ ਦਾਤ ਲੈਣ ਲਈ ਭੇਜਿਆ ਸੀ ।

ਆਪ ਅੰਮ੍ਰਿਤਸਰ ਤੋਂ 10 ਕਿਲੋਮੀਟਰ ਦੀ ਵਿੱਥ ਤੇ ਰਹਿੰਦੇ ਸਨ, ਜਿਸ ਨੂੰ ਅੱਜ ਕੱਲ੍ਹ ਬਾਬੇ ਬੁੱਢੇ ਦੀ ਬੀੜ, ਕਿਹਾ ਜਾਂਦਾ ਹੈ । ਉੱਥੋਂ ਹੀ ਆਪ ਜੀ ਦੁੱਧ ਤੇ ਹੋਰ ਰਸਦ ਪਹੁੰਚਾਇਆ ਕਰਦੇ ਸਨ ।

ਗੁਰੂ ਅਰਜਨ ਦੇਵ ਜੀ ਵੀ ਬਾਬਾ ਬੁੱਢਾ ਜੀ ਦਾ ਬਹੁਤ ਸਤਿਕਾਰ ਕਰਦੇ ਸਨ ।

## ਅਭਿਆਸ

1. ਲਿਖੋ— ਉਹ ਬਹੁਤ ਬਲਵਾਨ ਸਨ, ਪਰ ਮੇਰੇ ਵਿਚਾਰ ਅਨੁਸਾਰ ਮੌਤ ਉਨ੍ਹਾਂ ਤੋਂ ਵੀ ਵਧੇਰੇ ਬਲਵਾਨ ਹੈ ।

2. ਦੱਸੋ— 1. ਬਾਬਾ ਬੁੱਢਾ ਜੀ ਦਾ ਪਹਿਲਾ ਨਾਂ ਕੀ ਸੀ ? ਉਹ ਕਿੱਥੋਂ ਦੇ ਰਹਿਣ ਵਾਲੇ ਸਨ ?

   2. ਉਨ੍ਹਾਂ ਨੂੰ ਕੌਣ ਮਿਲਿਆ ?

3. ਬੂੜੇ ਦਾ ਨਾਂ ਕੀ ਰੱਖਿਆ ਗਿਆ ?

4. ਭਾਈ ਬੂੜੇ ਨੇ ਗੁਰੂ ਨਾਨਕ ਦੇਵ ਜੀ ਨੂੰ ਕੀ ਦਿੱਤਾ ?

5. ਕਿਹੜੀ ਫੌਜ ਲੰਘੀ ਸੀ ?

6. ਕਿਹੜੇ ਗੁਰੂ ਲੋਪ ਹੋ ਗਏ ਸਨ ?

7. ਬਾਬਾ ਬੁੱਢਾ ਜੀ ਨੇ ਕਿਵੇਂ ਗੁਰੂ ਅਮਰ ਦਾਸ ਜੀ ਦਾ ਟਿਕਾਣਾ ਲੱਭਿਆ ?

8. ਬਾਬਾ ਬੁੱਢਾ ਜੀ ਨੇ ਕਿਉਂ ਸੰਨ੍ਹ ਲਾਈ ?

9. ਕਿਹੜੇ ਕਿਹੜੇ ਗੁਰੂ ਨੂੰ ਬਾਬਾ ਬੁੱਢਾ ਜੀ ਨੇ ਗੁਰ ਗੱਦੀ ਦਾ ਤਿਲਕ ਲਾਇਆ ਸੀ ?

**3. ਖ਼ਾਲੀ ਥਾਂ ਭਰੋ :—**

1. ਆਪ ਜੀ ਦੇ ਪਿਤਾ ........................ ਕਰਦੇ ਸਨ ।
2. ਉਹ ਫੌਜ਼ੀ .................... ਬਲਵਾਨ ਸਨ ।
3. ਉਸ ਦੀ ਕਹੀ ਗੱਲ ਅਤੇ ਉਸ ਦੀ ਉਮਰ ਦਾ .....ਕਰਨ ਲੱਗੇ ।
4. ਗੁਰੂ ਨਾਨਕ ਦੇਵ ਜੀ ਦੇ ........ ਸਿੱਖ .......ਸ਼ਰਧਾਲੂ ਬਣ ਗਏ ।
5. ਹੌਲੀ ਹੌਲੀ ਘੋੜੀ .............. ਬਾਸਰਕੇ ਗਿੱਲਾਂ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਆ ਗਈ ।

**4. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :-**

ਪਸ਼ੂ, ਫ਼ਸਲਾਂ, ਬਲਵਾਨ, ਟਾਕਰਾ, ਪ੍ਰਸੰਨ ।

**5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਅੱਗੇ ਨਵੇਂ ਸ਼ਬਦ ਲਿਖੋ :-**

| | |
|---|---|
| ਚਾਰ | ਚਾਰਿਆ |
| ਤਾਰ | ................................ |
| ਹਾਰ | ................................ |
| ਸਾਰ | ................................ |
| ਫ਼ੌਜ | ਫ਼ੌਜਾਂ |
| ਮੌਜ | ................................ |
| ਕੋਟ | ................................ |
| ਅਖਰੋਟ | ................................ |

6. **ਕਰੋ**—ਬਾਬਾ ਬੁੱਢਾ ਜੀ ਦੀ ਤਸਵੀਰ ਪੁਸਤਕਾਲਾ ਵਿੱਚ ਵੇਖੋ ।



ਪਾਠ ਦਸਵਾਂ

# ਗੰਗਾ ਨਦੀ ਦੀ ਆਤਮ ਕਥਾ



ਮੇਰਾ ਨਾਂ ਗੰਗਾ ਨਦੀ ਹੈ । ਬ੍ਰਹਮਾ ਦਾ ਕਰਮੰਡਲ ਮੈਨੂੰ ਮੇਰੀ ਕਹਾਣੀ ਇਉਂ ਸਮਝਾਇਆ ਕਰਦਾ ਸੀ ।

ਅਯੁੱਧਿਆ ਵਿੱਚ ਇੱਕ ਰਾਜਾ ਸੀ । ਉਸ ਦਾ ਨਾਂ ਭਗੀਰਥ ਸੀ । ਭਗੀਰਥ ਦੇ ਪਿਤਾ ਨੇ ਉਸ ਨੂੰ ਬੱਚਪਨ ਵਿੱਚ ਦੱਸਿਆ ਸੀ, 'ਸਾਡੇ, ਸੱਠ ਹਜ਼ਾਰ ਆਦਮੀ ਕਲਪ ਮੁਨੀ ਨੇ ਸਰਾਪ ਨਾਲ ਮਾਰ ਸੁੱਟੇ ਸਨ । ਉਹਨਾਂ ਦੀ ਸੁਆਹ ਉਸ ਮੁਨੀ ਦੇ ਆਸ਼ਰਮ ਵਿੱਚ ਪਈ

ਹੈ । ਇਹ ਆਸ਼ਰਮ ਸਮੁੰਦਰ ਦੇ ਕੰਢੇ ਹੈ । ਜਦ ਤੀਕ ਗੰਗਾ ਦਾ ਜਲ ਉਸ ਆਸ਼ਰਮ ਵਿੱਚ ਨਾ ਜਾਵੇ, ਉਦੋਂ ਤੀਕ ਸੱਠ ਹਜ਼ਾਰ ਆਦਮੀਆਂ ਦਾ ਕਲਿਆਣ ਨਹੀਂ ਹੋ ਸਕਦਾ ।'

ਭਗੀਰਥ ਨੇ ਆਪਣੇ ਪਿਤਾ ਨੂੰ ਪੁੱਛਿਆ, 'ਪਿਤਾ ਜੀ ! ਗੰਗਾ ਧਰਤੀ ਉੱਤੇ ਸਵਰਗ ਤੋਂ ਕਿਵੇਂ ਆਵੇਗੀ ?'

ਪਿਤਾ ਨੇ ਕਿਹਾ, 'ਬੇਟਾ ! ਗੰਗਾ, ਬਰ੍ਹਮਾ ਦੇ ਕਰਮੰਡਲ ਵਿੱਚ ਹੈ । ਸਾਡੇ ਰਿਸ਼ੀਆਂ ਮੁਨੀਆਂ ਨੇ ਗੰਗਾ ਨੂੰ ਬਰ੍ਹਮਾ ਦੇ ਕਰਮੰਡਲ ਵਿੱਚੋਂ ਕੱਢਣ ਦਾ ਬਹੁਤ ਯਤਨ ਕੀਤਾ ਹੈ, ਪਰ ਕਿਸੇ ਨੂੰ ਸਫ਼ਲਤਾ ਪ੍ਰਾਪਤ ਨਹੀਂ ਹੋਈ ।'

ਭਗੀਰਥ ਨੇ ਬੱਚਪਨ ਦੀ ਇਹ ਗੱਲ ਯਾਦ ਰੱਖੀ । ਉਸ ਨੇ ਜੁਆਨ ਹੋ ਕੇ ਧਰਤੀ ਉੱਤੇ ਗੰਗਾ ਲਿਆਉਣ ਦਾ ਫ਼ੈਸਲਾ ਕੀਤਾ ।

ਭਗੀਰਥ ਜੰਗਲ ਵਿੱਚ ਤਪੱਸਿਆ ਕਰਨ ਲੱਗ ਪਿਆ । ਭਗੀਰਥ ਹਿਮਾਲੀਆ ਦੀਆਂ ਉੱਚੀਆਂ ਚੋਟੀਆਂ ਉੱਤੇ ਬੈਠਾ ਬੜਾ ਚਿਰ ਬਹੁਤ ਕਰੜੀ ਤਪੱਸਿਆ ਕਰਦਾ ਰਿਹਾ ।

ਬਰ੍ਹਮਾ ਜੀ ਭਗੀਰਥ ਦੀ ਤਪੱਸਿਆ ਵੇਖ ਕੇ ਬਹੁਤ ਪ੍ਰਸੰਨ ਹੋਏ । ਉਹ ਭਗੀਰਥ ਦੇ ਸਾਹਮਣੇ ਪ੍ਰਗਟ ਹੋ ਕੇ ਬੋਲੇ, 'ਰਾਜਨ ਕੀ ਗੱਲ ਹੈ ? ਮੈਂ ਤੁਹਾਡੀ ਤਪੱਸਿਆ ਉੱਤੇ ਬਹੁਤ ਖ਼ੁਸ਼ ਹਾਂ । ਦੱਸੋ ਤੁਸੀਂ ਕੀ ਚਾਹੁੰਦੇ ਹੋ ? ਜੋ ਤੁਸੀਂ ਮੰਗੋਗੇ ਸੋ ਤੁਹਾਨੂੰ ਮਿਲੇਗਾ ।'

ਭਗੀਰਥ ਨੇ ਬੜੀ ਨਿਮਰਤਾ ਨਾਲ ਪੁੱਛਿਆ, 'ਕੀ ਗੰਗਾ ਤੁਹਾਡੇ ਕਰਮੰਡਲ ਵਿੱਚ ਹੈ ?'

'ਹਾਂ, ਗੰਗਾ ਮੇਰੇ ਕਰਮੰਡਲ ਵਿੱਚ ਹੈ' ਬਰ੍ਹਮਾ ਜੀ ਨੇ ਉੱਤਰ ਦਿੱਤਾ ।

'ਤੁਸੀਂ ਗੰਗਾ ਨੂੰ ਕਰਮੰਡਲ ਵਿੱਚੋਂ ਛੱਡ ਦਿਓ ਤਾਂ ਜੋ ਉਹ ਧਰਤੀ ਤੇ ਆ ਕੇ ਲੋਕਾਂ ਦਾ ਭਲਾ ਕਰੇ' । ਭਗੀਰਥ ਨੇ ਬੇਨਤੀ ਕੀਤੀ ।

'ਮੈਂ ਗੰਗਾ ਤਾਂ ਛੱਡ ਦਿਆਂਗਾ, ਪਰ ਉਸ ਨੂੰ ਸਾਂਭੇਗਾ ਕੌਣ ? ਉਹ ਤਾਂ ਬਹੁਤ ਸ਼ਕਤੀਸ਼ਾਲੀ ਵੇਗ ਨਾਲ ਬੱਲੇ ਆਵੇਗੀ । ਸਭ ਕੁਝ

ਰੋੜ੍ਹ ਕੇ ਲੈ ਜਾਵੇਗੀ ।'

'ਮਹਾਰਾਜ ! ਤੁਸੀਂ ਆਪ ਹੀ ਦੱਸੋ ਕਿ ਗੰਗਾ ਨੂੰ ਕੌਣ ਸਾਂਭ ਸਕਦਾ ਹੈ ।' ਭਗੀਰਥ ਨੇ ਬੇਨਤੀ ਕੀਤੀ ।

ਬਰ੍ਹਮਾ ਜੀ ਨੇ ਕਿਹਾ, 'ਗੰਗਾ ਨੂੰ ਕੇਵਲ ਸ਼ਿਵਜੀ ਹੀ ਸੰਭਾਲ ਸਕਦੇ ਹਨ । ਤੁਸੀਂ ਉਹਨਾਂ ਨੂੰ ਪ੍ਰਸੰਨ ਕਰਕੇ ਇਸ ਕੰਮ ਲਈ ਮਨਾਓ ।'

ਇਹ ਕਹਿ ਕੇ ਬਰ੍ਹਮਾ ਜੀ ਅਲੋਪ ਹੋ ਗਏ ।

ਭਗੀਰਥ ਫੇਰ ਤਪੱਸਿਆ ਕਰਨ ਲੱਗ ਪਿਆ । ਉਸ ਨੇ ਸ਼ਿਵਜੀ ਦੀ ਬਹੁਤ ਪੂਜਾ ਕੀਤੀ । ਅੰਤ ਸ਼ਿਵਜੀ ਭਗੀਰਥ ਉੱਤੇ ਪ੍ਰਸੰਨ ਹੋਏ ਤੇ ਬੋਲੇ 'ਰਾਜਨ ਕੀ ਚਾਹੁੰਦੇ ਹੋ ?'

'ਮਹਾਰਾਜ ! ਮੈਂ ਚਾਹੁੰਦਾ ਹਾਂ, ਗੰਗਾ ਧਰਤੀ ਤੇ ਆ ਜਾਵੇ । ਗੰਗਾ ਬਰ੍ਹਮਾ ਜੀ ਦੇ ਕਰਮੰਡਲ ਵਿੱਚ ਹੈ । ਉਹਨਾਂ ਨੂੰ ਮੈਂ ਗੰਗਾ ਛੱਡਣ ਲਈ ਬੇਨਤੀ ਕੀਤੀ ਹੈ । ਉਹ ਮੰਨ ਗਏ ਹਨ । ਕੀ ਆਪ ਅਕਾਸ਼ ਤੋਂ ਆਉਂਦੀ ਗੰਗਾ ਨੂੰ ਸੰਭਾਲਣ ਦੀ ਕਿਰਪਾ ਕਰੋਗੇ ?' ਭਗੀਰਥ ਨੇ ਬੇਨਤੀ ਕੀਤੀ ।

ਸ਼ਿਵਜੀ ਨੇ ਕਿਹਾ, 'ਮੈਂ ਗੰਗਾ ਨੂੰ ਸੰਭਾਲ ਲਵਾਂਗਾ, ਤੁਸੀਂ ਬਰ੍ਹਮਾ ਜੀ ਤੋਂ ਗੰਗਾ ਨੂੰ ਅਜ਼ਾਦ ਕਰਾ ਲਓ ।'

ਮੈਂ ਗੰਗਾ, ਕਰਮੰਡਲ ਵਿੱਚ ਬੈਠੀ ਸਾਂ ਤੇ ਇਹ ਸਭ ਕੁਝ ਸੁਣ ਰਹੀ ਸਾਂ । ਸ਼ਿਵਜੀ ਬਰਫ਼ ਦੀ ਉੱਚੀ ਚੋਟੀ, ਜਿਹੜੀ ਬਰਫ਼ ਨਾਲ ਢੱਕੀ ਹੋਈ ਸੀ, ਉੱਤੇ ਖੜੇ ਹੋ ਗਏ । ਉਨ੍ਹਾਂ ਨੇ ਪੈਰ ਚੌੜੇ ਕਰ ਲਏ । ਆਪਣੇ ਲੱਕ ਦੁਆਲੇ ਕੱਸ ਕੇ ਖੱਲ ਬੰਨ੍ਹ ਲਈ । ਆਪਣਾ ਤ੍ਰੈਸ਼ੂਲ ਧਰਤੀ ਵਿੱਚ ਗੱਡ ਕੇ ਉਸ ਨਾਲ ਆਪਣਾ ਡਮਰੂ ਟੰਗ ਦਿੱਤਾ । ਆਪਣੀਆਂ ਜਟਾਂ ਖਿਲਾਰ ਦਿੱਤੀਆਂ । ਮੇਰਾ ਰਾਹ ਵੇਖਣ ਲੱਗੇ ।

ਬਰ੍ਹਮਾ ਜੀ ਨੇ ਮੈਨੂੰ ਕਰਮੰਡਲ ਵਿੱਚੋਂ ਛੱਡ ਦਿੱਤਾ । ਮੈਂ ਬੜੇ ਵੇਗ ਨਾਲ ਅਕਾਸ਼ ਤੋਂ ਥੱਲੇ ਵੱਲ ਉੱਤਰੀ । ਸਾਰੇ ਅਕਾਸ਼ ਵਿੱਚੋਂ ਹਰ ਹਰ ਦੀ ਧੁਨੀ ਆ ਰਹੀ ਸੀ । ਬੜੇ ਪਿਆਰੇ ਸੰਗੀਤ ਦੀ ਅਵਾਜ਼ ਆ

ਰਹੀ ਸੀ । ਮੇਰਾ ਵੇਗ ਵੇਖ ਕੇ ਸਭ ਨੂੰ ਡਰ ਲੱਗ ਰਿਹਾ ਸੀ ਕਿ ਮੈਂ ਧਰਤੀ ਦਾ ਸਭ ਕੁਝ ਰੋੜ੍ਹ ਕੇ ਲੈ ਜਾਵਾਂਗੀ ।

ਧਰਤੀ ਉੱਤੇ ਪੁੱਜਣ ਤੋਂ ਪਹਿਲਾਂ ਸ਼ਿਵਜੀ ਨੇ ਆਪਣੀਆਂ ਜਟਾਂ ਮੇਰੇ ਅੱਗੇ ਕਰ ਦਿੱਤੀਆਂ । ਮੈਂ ਕਿੰਨਾ ਚਿਰ ਉਨ੍ਹਾਂ ਦੀਆਂ ਜਟਾਂ ਵਿੱਚ ਚੱਕਰ ਕੱਢਦੀ ਰਹੀ । ਮੈਨੂੰ ਕੋਈ ਰਾਹ ਨਹੀਂ ਸੀ ਲੱਭ ਰਿਹਾ ।

ਅੰਤ ਮੈਨੂੰ ਚੱਕਰ ਲਾਉਂਦਿਆਂ ਵੇਖ ਕੇ ਸ਼ਿਵਜੀ ਨੇ ਇੱਕ ਲਿੱਟ ਖੋਲ੍ਹੀ । ਮੈਂ ਇੱਕ ਨਦੀ ਬਣ ਕੇ ਤੁਰ ਪਈ । ਭਗੀਰਥ ਅੱਗੇ ਅੱਗੇ ਤੁਰਦੇ ਗਏ ਤੇ ਮੈਂ ਪਿੱਛੇ ਪਿੱਛੇ ਤੁਰਦੀ ਗਈ । ਮੈਂ ਹਰਿਦੁਆਰ ਪੁੱਜੀ । ਉਥੋਂ ਪ੍ਰਯਾਗ ਪੁੱਜੀ । ਉਥੋਂ ਕਲਪ ਮੁਨੀ ਦੇ ਆਸ਼ਰਮ ਵਿੱਚ ਗਈ । ਉੱਥੋਂ ਸੱਠ ਹਜ਼ਾਰ ਆਦਮੀਆਂ ਦੀ ਸੁਆਹ ਆਪਣੇ ਵਿੱਚ ਰਲਾ ਕੇ ਸਮੁੰਦਰ ਵਿੱਚ ਜਾ ਪਈ । ਉਸ ਦਿਨ ਤੋਂ ਮੈਂ ਇੱਕ-ਸਾਰ ਚਲ ਰਹੀ ਹਾਂ । ਮੈਨੂੰ ਅਕਾਸ਼ ਤੋਂ ਧਰਤੀ ਉੱਤੇ ਲਿਆਉਣ ਦਾ ਉਪਕਾਰ ਰਾਜਾ ਭਗੀਰਥ ਨੇ ਕੀਤਾ ਸੀ, ਇਸ ਲਈ ਮੈਨੂੰ ਕਈ ਭਗੀਰਥ ਗੰਗਾ ਵੀ ਕਹਿੰਦੇ ਹਨ ।

ਭੂਗੋਲਿਕ ਦ੍ਰਿਸ਼ਟੀ ਨਾਲ ਮੈਂ ਗੋਮੁਖ ਚਸ਼ਮੇ ਵਿੱਚੋਂ ਨਿਕਲਦੀ ਹਾਂ, ਜਿਹੜਾ ਚਸ਼ਮਾ ਹਰਿਦੁਆਰ ਤੋਂ 288 ਕਿਲੋਮੀਟਰ ਦੂਰ ਹੈ ਅਤੇ ਧਰਤੀ ਤੋਂ 4140 ਮੀਟਰ ਉੱਚਾ ਹੈ । ਮੈਂ ਪੂਰਨ ਨਦੀ ਹਰਿਦੁਆਰ ਤੇ ਆ ਕੇ ਹੀ ਬਣਦੀ ਹਾਂ । ਮੇਰੀ ਲੰਬਾਈ 2480 ਕਿਲੋਮੀਟਰ ਹੈ । ਮੇਰੇ ਕੰਢੇ ਆਰੀਆਂ ਨੇ ਬਹੁਤ ਵੱਡੇ ਵੱਡੇ ਸ਼ਹਿਰ ਵਸਾਏ ਹਨ । ਜਿਵੇਂ ਹਰਿਦੁਆਰ, ਅਲਾਹਾਬਾਦ, ਬਨਾਰਸ ਆਦਿ । ਮੇਰੇ ਵਿੱਚ ਇਸ਼ਨਾਨ ਕਰਨਾ ਬਹੁਤ ਪਵਿੱਤਰ ਗਿਣਿਆ ਜਾਂਦਾ ਹੈ । ਇਸੇ ਲਈ ਮੇਰੇ ਕੰਢੇ ਕੁੰਭ ਦੇ ਮੇਲੇ ਲੱਗਦੇ ਹਨ ।

ਮੈਂ ਸਦੀਆਂ ਤੋਂ ਉੱਤਰ ਪ੍ਰਦੇਸ਼ ਅਤੇ ਹੋਰ ਪਰਾਂਤਾਂ ਨੂੰ ਉਪਜਾਊ ਬਣਾਉਂਦੀ ਆ ਰਹੀ ਹਾਂ । ਮੇਰਾ ਭਾਰਤ ਅਤੇ ਭਾਰਤ ਵਾਸੀਆ ਨਾਲ ਅਟੁੱਟ ਪਿਆਰ ਹੈ ।

## ਅਭਿਆਸ

1. **ਲਿਖੋ**—ਮੇਰਾ ਭਾਰਤ ਅਤੇ ਭਾਰਤ ਵਾਸੀਆਂ ਨਾਲ ਅਟੁੱਟ ਪਿਆਰ ਹੈ ।

2. **ਦੱਸੋ**— 1. ਗੰਗਾ ਕਿੱਥੇ ਸੀ ?
   2. ਭਗੀਰਥ ਕਿੱਥੋਂ ਦਾ ਰਾਜਾ ਸੀ ?
   3. ਭਗੀਰਥ ਨੂੰ ਕਲਪ ਮੁਨੀ ਬਾਬਤ ਕੀ ਦੱਸਿਆ ਸੀ ?
   4. ਕਲਪ ਮੁਨੀ ਦੇ ਆਸ਼ਰਮ ਵਿੱਚ ਮਰੇ ਆਦਮੀਆਂ ਦੀ ਕਲਿਆਣ ਕਿਵੇਂ ਹੋ ਸਕਦੀ ਸੀ ?
   5. ਗੰਗਾ ਵਾਲਾ ਕਰਮੰਡਲ ਕਿਸ ਕੋਲ ਸੀ ?
   6. ਭਗੀਰਥ ਨੇ ਪਹਿਲਾਂ ਕਿਸ ਦੀ ਤਪੱਸਿਆ ਕੀਤੀ ?
   7. ਸ਼ਿਵਜੀ ਨੇ ਭਗੀਰਥ ਨੂੰ ਕੀ ਕਿਹਾ ?
   8. ਸ਼ਿਵਜੀ ਗੰਗਾ ਨੂੰ ਸੰਭਾਲਣ ਲਈ ਕਿੱਥੇ ਖੜੇ ਹੋਏ ?
   9. ਸ਼ਿਵਜੀ ਨੇ ਲੱਕ ਦੁਆਲੇ ਕੀ ਬੰਨ੍ਹਿਆ ਸੀ ?
   10. ਸ਼ਿਵਜੀ ਨੇ ਡਮਰੂ ਕਿੱਥੇ ਟੰਗਿਆ ਸੀ ?
   11. ਗੰਗਾ ਕਿੱਥੇ ਚੱਕਰ ਲਾਉਂਦੀ ਰਹੀ ?
   12. ਗੰਗਾ ਕਿਵੇਂ ਸ਼ਿਵਜੀ ਦੀਆਂ ਜਟਾਂ ਵਿੱਚੋਂ ਨਿਕਲੀ ?
   13. ਗੰਗਾ ਕਿਹੜੇ ਕਿਹੜੇ ਸ਼ਹਿਰ ਵਿੱਚੋਂ ਲੰਘਦੀ ਹੈ ?
   14. ਕੁੰਭ ਦਾ ਮੇਲਾ ਕਿੱਥੇ ਲੱਗਦਾ ਹੈ ?

3. **ਖ਼ਾਲੀ ਥਾਂ ਭਰੋ :—**
   1. ਗੰਗਾ ਬਰ੍ਹਮਾ ਦੇ .......................... ਵਿੱਚ ਹੈ ।
   2. ਮੈਂ ਗੰਗਾ ਨੂੰ ...................... ਲਈ ਬੇਨਤੀ ਕੀਤੀ ਹੈ ।
   3. ਮੇਰਾ ...................... ਵੇਖ ਕੇ ਸਭ ਨੂੰ ਡਰ ਲੱਗ ਰਿਹਾ ਸੀ ।
   4. ਮੈਂ ਇੱਕ ਛੋਟੀ ਜੇਹੀ ................. ਬਣ ਕੇ ਤੁਰ ਪਈ ।
   5. ਉੱਥੋਂ ਕਲਪ ਮੁਨੀ ਦੇ ....................... ਵਿੱਚ ਆ ਗਈ ।

4. **ਸ਼ਬਦਾਂ ਨੂੰ ਵਰਤ ਕੇ ਵਾਕ ਬਣਾਓ :–**
   ਤਪੱਸਿਆ, ਅਜ਼ਾਦ, ਅਕਾਸ਼, ਧਰਤੀ, ਚੱਕਰ, ਦ੍ਰਿਸ਼ਟੀ ।

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :—**

| | |
|---|---|
| ਲੱਟ | ਲੱਟਾਂ |
| ਲੱਤ | ................................ |
| ਹੱਟ | ................................ |
| ਗੱਲ | ................................ |

6. **ਕਰੋ**—ਭਾਰਤ ਦਾ ਨਕਸ਼ਾ ਵੇਖੋ ਅਤੇ ਦਸੋ ਗੰਗਾ ਦੇ ਕੰਢੇ ਕਿਹੜੇ ਕਿਹੜੇ ਸ਼ਹਿਰ ਹਨ ?



ਪਾਠ ਗਿਆਰ੍ਹਵਾਂ

# ਇੱਕ ਕਣੀ ਦਾ ਤਰਲਾ



ਮੈਂ ਡਿੱਗਾਂ ਨਾ ਪੱਥਰ ਤੇ ।
ਮੈਂ ਸਾਂ ਪਾਣੀ, ਪਾਣੀ ਜਾਈ ।
ਸੂਰਜ ਕਿਰਨ ਨੇ ਆਪ ਬੁਲਾਈ ।
ਧਰਤੀ ਛੱਡ ਅਕਾਸ਼ ਤੇ ਆਈ ।
ਕਿਸੇ ਦਾਤੇ ਨੇ ਮਿਹਰ ਕਮਾਈ ।
ਬਖ਼ਸ਼ੀ ਮੈਨੂੰ ਸੀਤਲਤਾਈ ।
ਬਣ ਕਣੀ ਮੈਂ ਛਹਿਬਰ ਲਾਵਾਂ ।
ਕਿਸੇ ਦੁੱਖੀ ਦੀ ਤਪਸ਼ ਬੁਝਾਵਾਂ ।
ਏਸ ਲਈ ਮੇਰੀ ਆਸ ਹੈ ਇੱਕੋ,
ਮੈਂ ਡਿੱਗਾਂ ਨਾ ਪੱਥਰ ਤੇ ।
ਮੈਂ ਡਿੱਗਾਂ ਕਿਸੇ ਖੇਤ ਦੇ ਅੰਦਰ ।
ਖੇਤ ਦੇ ਵੀ ਮੈਂ ਪੇਟ ਦੇ ਅੰਦਰ ।
ਬੀ ਜਿੱਥੇ ਕੋਈ ਸੁੱਕਦਾ ਹੋਵੇ ।

ਸੂਰਜ ਕੋਲੋਂ ਲੁੱਕਦਾ ਹੋਵੇ ।
ਉਸ ਨੂੰ ਜਾ ਕੇ ਠੰਢ ਪੁਚਾਵਾਂ ।
ਤਨ ਵੀ ਉਸ ਦੀ ਭੇਟ ਕਰਾਵਾਂ ।
ਏਸ ਲਈ ਮੇਰੀ ਆਸ ਹੈ ਇੱਕੋ,
ਮੈਂ ਡਿੱਗਾਂ ਨਾ ਪੱਥਰ ਤੇ ।
ਮੈਂ ਡਿੱਗਾਂ ਕਿਸੇ ਡੋਡੀ ਉੱਤੇ ।
ਜਾਂ ਫੁੱਲਾਂ ਦੀ ਗੋਦੀ ਉੱਤੇ ।
ਫੁੱਲਾਂ ਦੇ ਮੈਂ ਮੂੰਹ ਧੁਆਵਾਂ ।
ਡੋਡੀਆਂ ਦੇ ਮੈਂ ਘੁੰਢ ਚੁਕਾਵਾਂ ।
ਕਲੀਆਂ ਦੇ ਮੈਂ ਦਰਸ਼ਨ ਪਾਵਾਂ ।
ਫੁੱਲਾਂ ਤੋਂ ਮੈਂ ਸਦਕੇ ਜਾਵਾਂ ।
ਨਾਲੇ ਹੱਸਾਂ ਨਾਲੇ ਹੱਸਾਵਾਂ ।
ਏਸ ਲਈ ਮੇਰੀ ਆਸ ਹੈ ਇੱਕੋ,
ਮੈਂ ਡਿੱਗਾਂ ਨਾ ਪੱਥਰ ਤੇ ।

## ਅਭਿਆਸ

1. **ਲਿਖੋ—** ਕਲੀਆਂ ਦੇ ਮੈਂ ਦਰਸ਼ਨ ਪਾਵਾਂ ।
ਫੁੱਲਾਂ ਤੋਂ ਮੈਂ ਸਦਕੇ ਜਾਵਾਂ ।
2. **ਦੱਸੋ—**1. ਕਣੀ ਕਿੱਥੇ ਡਿੱਗਣਾ ਚਾਹੁੰਦੀ ਹੈ ?
2. ਕਣੀ ਕਲੀਆਂ ਦਾ ਕੀ ਕਰਨਾ ਚਾਹੁੰਦੀ ਹੈ ?
3. **ਖ਼ਾਲੀ ਥਾਂ ਭਰੋ :—**
   1. ਮੈਂ ਡਿੱਗਾਂ ਕਿਸੇ .............................. ਉੱਤੇ ।
   2. ਕਲੀਆਂ ਦੇ ਮੈਂ .............................. ਪਾਵਾਂ ।
   3. ਕਿਸੇ ਦਾਤੇ ਨੇ .............................. ਕਮਾਈ ।
4. **ਲਿਖੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ—**ਕਿਰਨ. ਭੇਟ. ਪੱਥਰ. ਅਕਾਸ ।
5. **ਕਰੋ—**ਸਾਰੀ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।



ਪਾਠ ਬਾਰ੍ਹਵਾਂ

# ਸਰੀਰ ਨਹੀਂ ਅਕਲ



ਇੱਕ ਨਿੱਕਾ ਜਿਹਾ ਖ਼ਰਗੋਸ਼ ਸੀ । ਉਹ ਆਪਣੇ ਸਾਥੀਆਂ ਨਾਲੋਂ ਵਿਛੜ ਗਿਆ ਸੀ । ਉਸ ਦੇ ਸਾਥੀ ਤੇ ਮਾਪੇ ਨਦੀ ਦੇ ਦੂਜੇ ਪਾਸੇ ਕਿਸੇ ਪੁੱਲ ਰਾਹੀਂ ਜਾ ਚੁੱਕੇ ਸਨ । ਇਸ ਵਿਚਾਰੇ ਨੂੰ ਉਸ ਪੁੱਲ ਦਾ ਪਤਾ ਨਹੀਂ ਸੀ । ਉਹ ਆਪਣੇ ਮਾਪਿਆਂ ਨੂੰ ਲੱਭਦਾ ਥੱਕ ਗਿਆ । ਉਹ ਨਦੀ ਦੇ ਕੰਢੇ ਪੁੱਜ ਗਿਆ । ਹੁਣ ਉਸ ਨੂੰ ਨਦੀ ਪਾਰ ਕਰਨ ਦਾ ਕੋਈ ਢੰਗ ਨਹੀਂ ਲੱਭ ਰਿਹਾ ਸੀ ।

ਖ਼ਰਗੋਸ਼ ਨੂੰ ਵੇਖ ਕੇ ਇੱਕ ਮਗਰਮੱਛ ਕੰਢੇ ਕੋਲ ਆ ਗਿਆ । ਇਹ ਬਹੁਤ ਵੱਡਾ ਮਗਰਮੱਛ ਸੀ । ਖ਼ਰਗੋਸ਼ ਡਰ ਗਿਆ । ਮਗਰਮੱਛ ਉਸ ਨੂੰ ਖਾਣ ਦੀ ਜੁਗਤੀ ਲੱਭਣ ਲੱਗਾ ।

ਖ਼ਰਗੋਸ਼ ਨੂੰ ਆਪਣੀ ਮਾਂ ਦੀ ਦੱਸੀ ਗੱਲ ਚੇਤੇ ਆਈ, 'ਬੇਟਾ ! ਵੱਡੇ ਆਦਮੀ ਵਿੱਚ ਹੰਕਾਰ ਵੀ ਬਹੁਤ ਹੁੰਦਾ ਹੈ । ਵੱਡੇ ਜਾਨਵਰ ਵਿੱਚ

ਹਉਮੈਂ ਵੀ ਬਹੁਤ ਹੁੰਦੀ ਹੈ । ਉਸ ਨੂੰ ਐਵੇਂ ਵੱਡਿਆ ਕੇ ਜੋ ਮਰਜ਼ੀ ਕੰਮ ਉਸ ਤੋਂ ਲੈ ਲਵੇ, ਕਿਉਂਕਿ ਵੱਡਾ ਜਾਨਵਰ ਤੇ ਵੱਡਾ ਆਦਮੀ ਅਭਿਮਾਨੀ ਹੁੰਦਾ ਹੈ । ਉਸ ਨੂੰ ਜਾਤ ਦਾ ਅਭਿਮਾਨ ਹੁੰਦਾ ਹੈ । ਧਨ ਦਾ ਅਭਿਮਾਨ ਹੁੰਦਾ ਹੈ । ਸਰੀਰ ਦਾ ਅਭਿਮਾਨ ਹੁੰਦਾ ਹੈ । ਉਸ ਨੂੰ ਆਪਣੀ ਉਸਤੱਤ ਸੁਣਨ ਦਾ ਵੱਡਾ ਰੋਗ ਹੁੰਦਾ ਹੈ ।

ਇਹ ਸਿੱਖਿਆ ਚੇਤੇ ਆਉਂਦਿਆਂ ਹੀ ਖ਼ਰਗੋਸ਼ ਨੇ ਸੋਚਿਆ, 'ਇਸ ਦਾ ਸਰੀਰ ਵੱਡਾ ਹੈ । ਇਸ ਦੀ ਅਕਲ ਵੀ ਮੋਟੀ ਹੋਣੀ ਏਂ । ਇਹ ਅਭਿਮਾਨ ਦਾ ਭੁੱਖਾ ਜ਼ਰੂਰ ਹੋਣਾ ਏਂ । ਇਸ ਦੀ ਹਉਮੈਂ ਨੂੰ ਵੰਗਾਰਿਆ ਜਾਵੇ । ਇਸ ਦੀ ਸ਼ਕਤੀ ਨੂੰ ਵੰਗਾਰਿਆ ਜਾਵੇ ।'

ਖ਼ਰਗੋਸ਼ ਇੱਕ ਦੂਤ ਵਾਂਗ ਮਗਰਮੱਛ ਦੇ ਸਾਹਮਣੇ ਆ ਕੇ ਕਹਿਣ ਲੱਗਾ, 'ਮਗਰਮੱਛਾਂ ਦੇ ਬਾਦਸ਼ਾਹ ! ਮੈਂ ਤਾਂ ਆਪਣੇ ਰਾਜੇ ਦਾ ਸੁਨੇਹਾ ਲੈ ਕੇ ਆਇਆਂ ਹਾਂ ।'

'ਕੀ ਹੈ ਸੁਨੇਹਾ ?' ਮਗਰਮੱਛ ਨੇ ਕਾਹਲੀ ਨਾਲ ਪੁੱਛਿਆ ।

'ਹਜ਼ੂਰ ਇਹ ਇਲਾਕਾ ਸਾਡਾ ਹੈ । ਇਸ ਲਈ ਨਦੀ ਵੀ ਸਾਡੀ ਹੈ । ਅਸੀਂ ਇਹ ਨਦੀ ਪਾਣੀ ਪੀਣ ਲਈ ਰੱਖੀ ਹੋਈ ਹੈ । ਮੇਰੇ ਬਾਦਸ਼ਾਹ ਨੇ ਕਿਹਾ ਹੈ ਕਿ ਜੋ ਵੀ ਨਦੀ ਵਿੱਚ ਰਹਿੰਦਾ ਹੈ, ਉਸ ਨੂੰ ਕਹਿ ਦਿਓ ਕਿ ਨਦੀ ਖ਼ਾਲੀ ਕਰ ਦੇਵੇ । ਸਾਡਾ ਪੀਣ ਵਾਲਾ ਪਾਣੀ ਗੰਦਲਾ ਨਾ ਕਰੇ । ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਜੇ ਨਦੀ ਦਾ ਪਾਣੀ ਖ਼ਰਾਬ ਕਰਨ ਵਾਲੇ ਇਹ ਗੱਲ ਨਾ ਮੰਨਣ ਤਾਂ ਉਹ ਯੁੱਧ ਲਈ ਤਿਆਰ ਹੋ ਜਾਣ ।'

'ਉਏ ਮੂਰਖਾ ! ਇਹ ਨਦੀ ਤੁਹਾਡੀ ਨਹੀਂ, ਸਾਡੀ ਏ । ਤੁਹਾਡਾ ਟਿਕਾਣਾ ਰੇਤਾ ਤੇ ਧਰਤੀ ਵਿੱਚ ਹੈ, ਪਾਣੀ ਵਿੱਚ ਨਹੀਂ । ਐਵੇਂ ਕਿਸੇ ਦੀ ਚੀਜ਼ ਉੱਤੇ ਆਪਣਾ ਹੱਕ ਨਾ ਜਮਾਓ । ਅਸੀਂ ਇਹ ਕਦੀ ਵੀ ਨਹੀਂ ਛੱਡਾਂਗੇ । ਤੂੰ ਲੜਾਈ ਦੀ ਧਮਕੀ ਦਿੱਤੀ ਏ । ਮੈਂ ਇੱਕਲਾ ਹੀ ਤੁਹਾਡੀ ਫ਼ੌਜ ਨੂੰ ਖਾ ਸਕਦਾ ਹਾਂ, ਸੁਣਿਆ' ਮਗਰਮੱਛ ਨੇ ਰਤਾ ਗੁੱਸੇ ਵਿੱਚ ਕਿਹਾ ।

'ਸ਼੍ਰੀ ਮਾਨ ਜੀ, ਐਵੇਂ ਤੱਤੇ ਕਿਉਂ ਹੁੰਦੇ ਹੋ । ਇਹ ਨਦੀ ਸਾਡੀ ਏ । ਜੇ ਨਹੀਂ ਛੱਡੋਗੇ ਤਾਂ ਅਸੀਂ ਆਪਣੇ ਜ਼ੋਰ ਨਾਲ ਛੁਡਾ ਲਵਾਂਗੇ । ਸਾਡੀ ਫ਼ੌਜ ਪਤਾ ਕਿੰਨੀ ਏ ? ਜਿੰਨੀਆਂ ਇਸ ਜੰਗਲ ਵਿੱਚ ਝਾੜੀਆਂ ਨੇ, ਉਸ ਤੋਂ ਹਜ਼ਾਰ ਗੁਣਾਂ ਵੱਧ ਸਾਡੀ ਫ਼ੌਜ ਏ', ਖ਼ਰਗੋਸ਼ ਨੇ ਕਿਹਾ ।

'ਤੈਨੂੰ ਨਹੀਂ ਪਤਾ ਅਸੀਂ ਕਿੰਨੇ ਹਾਂ । ਜੇ ਅਸੀਂ ਸਾਰੇ ਉੱਪਰ ਇੱਕਠੇ ਹੋ ਜਾਈਏ ਤਾਂ ਦਰਿਆ ਦਾ ਪਾਣੀ ਕਿਤੇ ਨਾ ਦਿੱਸੇ' ਮਗਰਮੱਛ ਨੇ ਉੱਤਰ ਦਿੱਤਾ ।

'ਮੈਂ ਖ਼ਰਗੋਸ਼ ਹਾਂ । ਬੁੱਧੀ ਵਾਲਾ ਹਾਂ । ਮੂਰਖ ਨਹੀਂ । ਤੁਸੀਂ ਮੈਨੂੰ ਐਵੇਂ ਡਰਾ ਨਹੀਂ ਸਕਦੇ । ਤੁਸੀਂ ਤਾਂ ਕੁਲ ਦਸ ਵੀ ਨਹੀਂ ਹੋਣੇ ਇਸ ਨਦੀ ਵਿੱਚ । ਮੈਂ ਇਹੋ ਖ਼ਬਰ ਆਪਣੇ ਰਾਜੇ ਨੂੰ ਦਿੰਦਾ ਹਾਂ' ਖ਼ਰਗੋਸ਼ ਬੋਲਿਆ ।

'ਕੀ ਖਬਰ ਦੇਵੇਂਗਾ ਜਾ ਕੇ ?' ਮਗਰਮੱਛ ਕਾਹਲੀ ਨਾਲ ਬੋਲਿਆ । ' ਮੈਂ ਜਾ ਕੇ ਕਹਾਂਗਾ, ਮੂਰਖ ਮਗਰਮੱਛਾਂ ਨੇ ਨਦੀ ਦਾ ਪਾਣੀ ਗੰਦਲਾ ਕਰ ਛੱਡਿਆ ਹੈ । ਉਹ ਨਦੀ ਛੱਡਣ ਨੂੰ ਤਿਆਰ ਨਹੀਂ । ਉਹ ਫੜ੍ਹਾਂ ਤਾਂ ਬਹੁਤ ਮਾਰਦੇ ਹਨ, ਪਰ ਹਨ ਕੁਲ ਦਸ' ਖ਼ਰਗੋਸ਼ ਨੇ ਬੜੀ ਸਿਆਣਪ ਨਾਲ ਕਿਹਾ ।

'ਮੂਰਖਾ ! ਤੂੰ ਦੂਤ ਬਣ ਕੇ ਆਇਆ ਏਂ । ਤੈਨੂੰ ਦੂਤ ਦੇ ਤਾਂ ਕਰਤੱਵ ਦਾ ਵੀ ਨਹੀਂ ਪਤਾ । ਦੂਤ ਗ਼ਲਤ ਸੂਹ ਨਹੀਂ ਦਿਆ ਕਰਦੇ । ਜਿਹੜਾ ਦੂਤ ਗਲਤ ਸੂਹ ਦੇਵੇ, ਉਸ ਨੂੰ ਰਾਜਾ ਕਤਲ ਕਰ ਦਿਆ ਕਰਦਾ ਹੈ', ਮਗਰਮੱਛ ਨੇ ਕਿਹਾ ।

'ਇਹ ਸੂਹ ਗਲਤ ਕਿਵੇਂ ਹੋਈ ਭਲਾ, ਤੁਸੀਂ ਤਾਂ ਦਸ ਤੋਂ ਵੀ ਘੱਟ ਹੋ', ਖ਼ਰਗੋਸ਼ ਨੇ ਚਲਾਕੀ ਨਾਲ ਕਿਹਾ ।

ਮਗਰਮੱਛ ਨੇ ਮਨ ਵਿੱਚ ਕਿਹਾ ਕਿ ਇਸ ਨੂੰ ਜਦ ਤੱਕ ਆਪਣੇ ਸਾਰੇ ਮਗਰਮੱਛਾਂ ਦੇ ਦਰਸ਼ਨ ਨਾ ਕਰਾਏ ਜਾਣ, ਇਸ ਨੇ ਨਹੀਂ ਸਮਝਣਾ । 'ਹੁਣ ਦੱਸਦਾ ਹਾਂ ਅਸੀਂ ਕਿੰਨੇ ਹਾਂ' ਮਗਰਮੱਛ ਨੇ ਕਿਹਾ ।

ਫੇਰ ਉਸ ਨੇਂ ਅਵਾਜ਼ ਦਿੱਤੀ, 'ਇੱਕ ਮੂਰਖ ਸਾਡੀ ਬਰਾਦਰੀ

ਦੀ ਬੇਇਜ਼ਤੀ ਕਰ ਰਿਹਾ ਹੈ । ਸਾਨੂੰ ਕਮਜ਼ੋਰ ਤੇ ਡਰਾਕਲ ਕਹਿ ਰਿਹਾ ਹੈ । ਸਾਰੇ ਆਓ ਤੇ ਇਸ ਕੰਢੇ ਤੋਂ ਦੂਜੇ ਕੰਢੇ ਤਕ ਕਤਾਰ ਬਣ ਕੇ ਖੜੇ ਹੋ ਜਾਓ ।'

ਨਦੀ ਦੇ ਸਾਰੇ ਮਗਰਮੱਛਾਂ ਨੇ ਆਪਣੀਆਂ ਸਿਰੀਆਂ ਬਾਹਰ ਕੱਢ ਲਈਆਂ । ਉਹ ਇਸ ਕੰਢੇ ਤੋਂ ਦੂਜੇ ਕੰਢੇ ਤੱਕ ਇੱਕ ਕਤਾਰ ਵਿੱਚ ਖੜੇ ਹੋ ਗਏ ।

ਮਗਰਮੱਛ ਕੜਕਿਆ, 'ਲੈ ਵੇਖ ਲੈ ।'

ਖ਼ਰਗੋਸ਼ ਫੇਰ ਬੋਲਿਆ, 'ਇਹ ਤਾਂ ਦਸ ਵੀ ਨਹੀਂ ।'

'ਅੰਨ੍ਹਿਆ ਇਹ ਦਸ ਨੇ ! ਇਹ ਤਾਂ ਸੌ ਤੋਂ ਵੀ ਵੱਧ ਨੇ । ਜੇ ਨਹੀਂ ਇਤਬਾਰ ਤਾਂ ਆਪ ਗਿਣ ਲੈ' ਮਗਰਮੱਛ ਨੇ ਕਿਹਾ । 'ਹੈ ਤਾਂ ਤੁਸੀਂ ਦਸਾਂ ਤੋਂ ਵੀ ਘੱਟ, ਪਰ ਜੇ ਤੁਸੀਂ ਕਹਿੰਦੇ ਹੋ ਤਾਂ ਮੈਂ ਗਿਣ ਕੇ ਤੁਹਾਡੀ ਤਸੱਲੀ ਕਰ ਦਿੰਦਾ ਹਾਂ' ਖ਼ਰਗੋਸ਼ ਨੇ ਉੱਤਰ ਦਿੱਤਾ । 'ਸਾਡੀ ਤਾਂ ਤਸੱਲੀ ਹੈ, ਤੂੰ ਗਿਣਕੇ ਆਪਣੀ ਤਸੱਲੀ ਕਰ ਲੈ', ਮਗਰਮੱਛ ਨੇ ਕਿਹਾ ।

'ਮੈਂ ਹੁਣੇ ਗਿਣ ਕੇ ਦੱਸਦਾ ਹਾਂ । ਤੁਸੀਂ ਆਪਣੇ ਸਾਥੀਆਂ ਨੂੰ ਕਹਿ ਦਿਓ ਕਿ ਇੱਕ ਕਤਾਰ ਵਿੱਚ ਹੋ ਜਾਣ' ਖ਼ਰਗੋਸ਼ ਨੇ ਕਿਹਾ ।

ਮਗਰਮੱਛ ਨੇ ਆਪਣੇ ਸਾਥੀਆਂ ਨੂੰ ਇੱਕ ਕਤਾਰ ਵਿੱਚ ਇੱਕ ਦੂਜੇ ਦੇ ਪਿੱਛੇ ਹੋਣ ਲਈ ਕਿਹਾ । ਸਾਰੇ ਮਗਰਮੱਛ ਇੱਕ ਦੂਜੇ ਦੇ ਮਗਰ ਹੋ ਗਏ । ਇੱਕ ਲੰਮੀ ਕਤਾਰ ਬਣ ਗਈ ਤੇ ਨਦੀ ਦੇ ਦੂਜੇ ਕੰਢੇ ਨਾਲ ਜਾ ਲੱਗੀ ।

ਖ਼ਰਗੋਸ਼ ਨੇ ਮਗਰਮੱਛਾਂ ਦੀਆਂ ਪਿੱਠਾਂ ਉੱਤੇ ਟਪੋਸੀਆਂ ਮਾਰ ਕੇ ਮਗਰਮੱਛਾਂ ਨੂੰ ਗਿਣਨਾ ਅਰੰਭਿਆ । ਉਹ ਇਉਂ ਸਾਰਿਆਂ ਨੂੰ ਗਿਣਦਾ ਹੋਇਆ ਤੇ ਮਗਰਮੱਛਾਂ ਦੀਆਂ ਪਿੱਠਾਂ ਉੱਤੇ ਟਪੋਸੀਆਂ ਮਾਰਦਾ ਨਦੀ ਦੇ ਦੂਜੇ ਕੰਢੇ ਉੱਤੇ ਪੁੱਜ ਗਿਆ । ਅਖ਼ਰੀਲੇ ਮਗਰਮੱਛ ਦੀ ਪਿੱਠ ਤੋਂ ਟਪੋਸੀ ਮਾਰ ਕੇ ਖ਼ਰਗੋਸ਼ ਰੇਤ ਵਿੱਚ ਚਲਾ ਗਿਆ । ਮਗਰਮੱਛਾਂ ਨੇ ਪੁੱਛਿਆ, 'ਹੋ ਗਈ ਤਸੱਲੀ ਅਸੀਂ ਕਿੰਨੇ ਹਾਂ'? ਖ਼ਰਗੋਸ਼ ਨੇ ਹੱਸਦਿਆਂ ਕਿਹਾ, ਹੋ ਗਈ, ਤੁਸੀਂ ਹੋ ਤਾਂ ਬਹੁਤ । ਤੁਹਾਡਾ ਸਰੀਰ ਵੀ ਬਹੁਤ ਵੱਡਾ

ਹੈ, ਪਰ ਤੁਸੀਂ ਹੋ ਮੂਰਖ । ਮੈਂ ਤਾਂ ਨਦੀ ਪਾਰ ਕਰਨੀ ਸੀ ਤੇ ਕਰ ਲਈ ਹੈ । ਨਦੀ ਪਾਰ ਕਰਾਉਣ ਦਾ ਬਹੁਤ ਧੰਨਵਾਦ ।'

ਇਹ ਕਹਿ ਕੇ ਖ਼ਰਗੋਸ਼ ਹੱਸਦਾ ਟੱਪਦਾ ਚਲਾ ਗਿਆ ।

ਮਗਰਮੱਛ ਆਪਣੀ ਮੂਰਖਤਾ ਉੱਤੇ ਪਛਤਾਉਂਦੇ ਰਹਿ ਗਏ ।

## ਅਭਿਆਸ

1. **ਲਿਖੋ—** ਵੱਡੇ ਆਦਮੀ ਵਿੱਚ ਹੰਕਾਰ ਵੀ ਬਹੁਤ ਹੁੰਦਾ ਹੈ । ਵੱਡੇ ਜਾਨਵਰ ਵਿੱਚ ਹਉਮੈਂ ਵੀ ਬਹੁਤ ਹੁੰਦੀ ਹੈ ।

2. **ਦੱਸੋ—** 1. ਖ਼ਰਗੋਸ਼ ਕਿਨ੍ਹਾਂ ਨਾਲੋਂ ਵਿਛੜ ਗਿਆ ਸੀ ?
   2. ਖ਼ਰਗੋਸ਼ ਆਪਣੇ ਸਾਥੀਆਂ ਨੂੰ ਲੱਭਦਾ ਹੋਇਆ ਕਿੱਥੇ ਪੁੱਜ ਗਿਆ ?
   3. ਨਦੀ ਦੇ ਕੰਢੇ ਉਸ ਨੂੰ ਕੌਣ ਮਿਲਿਆ ?
   4. ਮਗਰਮੱਛ ਨੂੰ ਖ਼ਰਗੋਸ਼ ਨੇ ਆਪਣੇ ਰਾਜੇ ਦਾ ਕੀ ਸੁਨੇਹਾ ਦਿੱਤਾ ?
   5. ਮਗਰਮੱਛ ਨੇ ਨਦੀ ਛੱਡਣੋਂ ਕਿਉਂ ਇਨਕਾਰ ਕੀਤਾ ?
   6. ਮਗਰਮੱਛ ਨੇ ਮਗਰਮੱਛਾਂ ਦੀ ਗਿਣਤੀ ਕਰਾਉਣ ਲਈ ਕੀ ਕੀਤਾ ?
   7. ਖ਼ਰਗੋਸ਼ ਨੇ ਮਗਰਮੱਛਾਂ ਦੀ ਗਿਣਤੀ ਕਿਵੇਂ ਕੀਤੀ ?
   8. ਇਸ ਵਿੱਚੋਂ ਕੀ ਸਿੱਖਿਆ ਮਿਲਦੀ ਹੈ ?

3. **ਖ਼ਾਲੀ ਥਾਂ ਭਰੋ :—**
   1. ਉਸ ਨੂੰ ਆਪਣੀ ਉਸਤੱਤ .......... ਦਾ ਵੱਡਾ .......... ਹੁੰਦਾ ਹੈ ।
   2. ਇਸ ਦੀ .............................. ਨੂੰ ਵੰਗਾਰਿਆ ਜਾਵੇ ।
   3. ਸਾਡਾ ਪੀਣ ਵਾਲਾ ...................... ਗੰਦਲਾ ਨਾ ਕਰੋ ।
   4. ਤੂੰ ......................... ਦੀ ਧਮਕੀ ਦਿੱਤੀ ਏ ।
   5. ਮੈਂ ਇਹੋ ......................... ਆਪਣੇ ਰਾਜੇ ਨੂੰ ਦਿੰਦਾ ਹਾਂ ।

4. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :**

   ਦੂਤ, ਹਉਮੈਂ, ਅਭਿਮਾਨ, ਧੰਨਵਾਦ, ਸੂਹ ।

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :—**

| | |
|---|---|
| ਸਾਥੀ | ਸਾਥੀਆਂ |
| ਹਾਕੀ | .............................. |
| ਚਾਟੀ | .............................. |
| ਪਾਥੀ | .............................. |

6. **ਕਰੋ—** ਇਸ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਸੁਣਾਓ ।



## ਪਾਠ ਤੇਰ੍ਹਵਾਂ

# ਜੰਗਲਾਂ ਦੇ ਲਾਭ



ਰੁੱਖ ਸਾਡੇ ਜੀਵਨ ਵਿੱਚ ਬਹੁਤ ਕੰਮ ਆਉਂਦੇ ਹਨ । ਰੁੱਖ ਸਾਨੂੰ ਭੋਜਨ ਦਿੰਦੇ ਹਨ । ਰੁੱਖ ਕਿਸੇ ਨਾ ਕਿਸੇ ਰੂਪ ਵਿੱਚ ਸਾਡੇ ਘਰ, ਫ਼ਰਨੀਚਰ ਤੇ ਹੋਰ ਲੋੜੀਂਦੀਆਂ ਚੀਜ਼ਾਂ ਬਣਾਉਣ ਦੇ ਕੰਮ ਆਉਂਦੇ ਹਨ । ਰੁੱਖਾਂ ਦੇ ਪੱਤਿਆਂ ਅਤੇ ਜੜ੍ਹਾਂ ਤੋਂ ਦਵਾਈਆਂ ਤੇ ਰੰਗ ਬਣਦੇ ਹਨ । ਰੁੱਖਾਂ ਦੀਆਂ ਛਿੱਲਾਂ ਤੋਂ ਕੱਪੜੇ ਬਣਾਏ ਜਾਂਦੇ ਹਨ । ਰੁੱਖਾਂ ਦੀ ਸਾਡੇ ਜੀਵਨ ਵਿੱਚ ਬੜੀ ਲੋੜ ਹੈ ।

ਰੁੱਖਾਂ, ਬੂਟਿਆਂ ਤੇ ਫ਼ਸਲਾਂ ਵਿੱਚ ਬੜਾ ਭੇਦ ਹੈ ।

ਫ਼ਸਲਾਂ ਖੇਤਾਂ ਵਿੱਚ ਕੁਝ ਮਹੀਨੇ ਹੀ ਰਹਿੰਦੀਆਂ ਹਨ । ਇਹ ਇੱਕ ਵਾਰੀ ਹੀ ਫਲ਼ ਦਿੰਦੀਆਂ ਹਨ । ਇਸ ਲਈ ਸਾਨੂੰ ਹਰ ਰੁੱਤ ਅਨੁਸਾਰ ਨਵੀਂ ਫ਼ਸਲ ਬੀਜਣੀ ਪੈਂਦੀ ਹੈ ।

ਬੂਟਿਆਂ ਦੀ ਉਮਰ ਫ਼ਸਲਾਂ ਨਾਲੋਂ ਵਧੇਰੇ ਹੁੰਦੀ ਹੈ । ਰੁੱਖਾਂ ਦੀ ਉਮਰ ਬਹੁਤ ਲੰਮੀ ਹੁੰਦੀ ਹੈ । ਫਲ਼ਦਾਰ ਬੂਟਿਆਂ ਨੂੰ ਹਰ ਸਾਲ ਆਪਣੀ ਰੁੱਤੇ ਫਲ਼ ਲਗਦਾ ਹੈ । ਕਈ ਰੁੱਖਾਂ ਦੀ ਉਮਰ ਤਾਂ ਪੰਜਾਹ ਪੰਜਾਹ ਸਾਲ ਲੰਮੀ ਹੁੰਦੀ ਹੈ; ਜਿਵੇਂ ਪਿੱਪਲ ਅਤੇ ਬੋਹੜ ਦੇ ਰੁੱਖਾਂ ਦੀ ਉਮਰ ਬਹੁਤ ਲੰਮੀ ਹੁੰਦੀ ਹੈ ।

ਕਈ ਬੂਟੇ ਫਲ਼ਾਂ ਲਈ ਲਾਏ ਜਾਂਦੇ ਹਨ; ਜਿਵੇਂ ਅੰਬ, ਮਾਲਟਾ, ਅਮਰੂਦ । ਇਹ ਬਾਗ਼ਾਂ ਵਿੱਚ ਲਾਏ ਜਾਂਦੇ ਹਨ । ਕਈ ਰੁੱਖ ਛਾਂ ਲਈ ਲਾਏ ਜਾਂਦੇ ਹਨ; ਜਿਵੇਂ ਪਿਪਲ, ਬੋਹੜ । ਇਹ ਸੜਕਾਂ ਦੇ ਕੰਢਿਆਂ ਉੱਤੇ ਲਾਏ ਜਾਂਦੇ ਹਨ । ਕਈ ਰੁੱਖ ਸਜਾਵਟ ਲਈ ਲਾਏ ਜਾਂਦੇ ਹਨ; ਜਿਵੇਂ ਗੁਲਮੋਹਰ, ਅਮਲਤਾਸ, ਸਰੂ । ਇਹ ਬਾਗ਼ਾਂ ਅਤੇ ਸੋਹਣੇ ਪਾਰਕਾਂ ਵਿੱਚ ਜਾਂ ਕੋਠੀਆਂ ਵਿੱਚ ਲਾਏ ਜਾਂਦੇ ਹਨ ।

ਪਹਾੜਾਂ ਵਿੱਚ ਰੁੱਖ ਆਪਣੇ ਆਪ ਬਹੁਤ ਉੱਗੇ ਹੋਏ ਹੁੰਦੇ ਹਨ । ਬਹੁਤੇ ਰੁੱਖਾਂ ਨੂੰ ਜੰਗਲ ਕਹਿੰਦੇ ਹਨ । ਤੁਸੀਂ ਪੁੱਛੋਗੇ ਬਾਗ਼ ਤੇ ਜੰਗਲ ਵਿੱਚ ਕੀ ਅੰਤਰ ਹੈ ?

ਬਾਗ਼ਾਂ ਵਿੱਚ ਸਾਰੇ ਰੁੱਖ ਫਲਦਾਰ ਹੁੰਦੇ ਹਨ ਤੇ ਇਹ ਆਪ ਕਿਸੇ ਤਰਤੀਬ ਵਿੱਚ ਲਾਏ ਹੁੰਦੇ ਹਨ । ਬਹੁਤ ਵਾਰੀ ਇੱਕੋ ਭਾਂਤ ਦੇ ਰੁੱਖ ਲਾਏ ਹੋਏ ਹੁੰਦੇ ਹਨ ।

ਜੰਗਲ ਵਿੱਚ ਹਰ ਭਾਂਤ ਦੇ ਰੁੱਖ ਹੁੰਦੇ ਹਨ । ਫਲ਼ਦਾਰ ਰੁੱਖ ਬਹੁਤ ਘੱਟ ਹੁੰਦੇ ਹਨ । ਜਿਹੜੇ ਹੁੰਦੇ ਵੀ ਹਨ ਉਹ ਆਪਣੇ ਆਪ ਉੱਗੇ ਹੋਏ ਹੁੰਦੇ ਹਨ । ਬਾਗ਼ ਦੇ ਫਲ਼ਦਾਰ ਰੁੱਖਾਂ ਵਾਂਗ ਤਿਆਰ ਕਰਕੇ ਨਹੀਂ ਲਾਏ ਹੋਏ ਹੁੰਦੇ ।

ਜੰਗਲ ਬਹੁਤ ਸੰਘਣੇ ਹੁੰਦੇ ਹਨ । ਇਨ੍ਹਾਂ ਵਿੱਚ ਅਨਗਿਣਤ ਭਾਂਤ ਦੇ ਪਸ਼ੂ ਅਤੇ ਜਾਨਵਰ ਰਹਿੰਦੇ ਹਨ । ਕਈ ਐਸੇ ਜੰਗਲ ਵੀ ਹਨ ਜਿੱਥੇ ਅਜੇ ਤੱਕ ਕੋਈ ਆਦਮੀ ਨਹੀਂ ਅਪੜ ਸਕਿਆ, ਕਿਉਂਕਿ ਉੱਥੇ ਬਹੁਤ ਭਿਆਨਕ ਆਦਮ-ਖਾਣੇ ਜਾਨਵਰ ਰਹਿੰਦੇ ਹਨ ।

ਅੱਜ ਕੱਲ੍ਹ ਆਪ ਵੀ ਜੰਗਲ ਬਣਾਏ ਜਾਂਦੇ ਹਨ । ਭਾਵ ਆਪ ਰੁੱਖ ਲਾ ਕੇ ਜੰਗਲ ਤਿਆਰ ਕੀਤੇ ਜਾਂਦੇ ਹਨ । ਜੰਗਲ ਦੀ ਦੇਖ ਭਾਲ ਲਈ ਸਰਕਾਰ ਨੇ ਇੱਕ ਵਿਭਾਗ ਬਣਾਇਆ ਹੋਇਆ ਹੈ, ਜਿਹੜਾ ਜੰਗਲ ਦੀ ਰਾਖੀ ਵੀ ਕਰਦਾ ਹੈ ਤੇ ਜੰਗਲਾਂ ਵਿੱਚ ਅੱਗ ਲਗਣ ਸਮੇਂ ਬਚਾਓ ਵੀ ਕਰਦਾ ਹੈ । ਖ਼ਰਾਬ ਰੁੱਖਾਂ ਨੂੰ ਪੁਟਾ ਕੇ ਨਵੇਂ ਰੁੱਖ ਲਾਉਂਦਾ ਹੈ ਤੇ ਜੰਗਲ ਦੇ ਰੁੱਖਾਂ ਸੰਬੰਧੀ ਕਈ ਪ੍ਰਬੰਧ ਕਰਦਾ ਹੈ ।

ਜੰਗਲਾਂ ਦੇ ਬਹੁਤ ਲਾਭ ਹਨ ।

ਫ਼ਰਨੀਚਰ ਅਤੇ ਲੱਕੜ ਦੀਆਂ ਚੀਜ਼ਾਂ ਬਣਾਉਣ ਲਈ ਚੰਗੀ ਲੱਕੜ; ਜਿਵੇਂ ਸਾਗਵਾਨ, ਟੀਕ, ਦਿਆਰ, ਚੀਲ, ਕੈਲ ਆਦਿ ਜੰਗਲਾਂ ਤੋਂ ਹੀ ਪ੍ਰਾਪਤ ਹੁੰਦੀ ਹੈ ।

ਜੰਗਲਾਂ ਵਿੱਚ ਜੰਗਲੀ ਪਸ਼ੂ ਪਲਦੇ ਹਨ; ਜਿਵੇਂ ਹਾਥੀ, ਸ਼ੇਰ, ਚੀਤਾ, ਆਦਿ, ਜਿਨ੍ਹਾਂ ਦੀਆਂ ਖੱਲਾਂ ਵਰਤੀਆਂ ਜਾਂਦੀਆਂ ਹਨ ।

ਜੰਗਲਾਂ ਵਿੱਚ ਹਰਿਆਵਲ ਹੋਣ ਕਰਕੇ ਭੇਡਾਂ ਬਕਰੀਆਂ ਬਹੁਤ ਪਲਦੀਆਂ ਹਨ, ਜਿਨ੍ਹਾਂ ਤੋਂ ਸਾਨੂੰ ਉੱਨ ਮਿਲਦੀ ਹੈ । ਜੰਗਲਾਂ ਵਿੱਚ ਅਣਗਿਣਤ ਜੜ੍ਹੀ-ਬੂਟੀਆਂ ਹੁੰਦੀਆਂ ਹਨ, ਜਿਨ੍ਹਾਂ ਦੀਆਂ ਦਵਾਈਆਂ ਬਣਦੀਆਂ ਹਨ ।

ਜੰਗਲਾਂ ਦਾ ਸਭ ਤੋਂ ਵੱਡਾ ਲਾਭ ਹੋਰ ਹੈ । ਜੰਗਲ ਵਰਖਾ ਵਿੱਚ ਸਹਾਇਤਾ ਕਰਦੇ ਹਨ ।

ਤੁਸੀਂ ਸ਼ਾਇਦ ਹੈਰਾਨ ਹੋਵੋ ਕਿ ਪਾਣੀ ਤਾਂ ਸੂਰਜ ਦੀ ਗਰਮੀ ਨਾਲ ਪਾਣੀ-ਹਵਾੜ ਬਣਕੇ ਉੱਡਦਾ ਹੈ ਤੇ ਉੱਤੇ ਜਾਕੇ ਠੰਢਾ ਹੋਕੇ ਵਰਖਾ ਦਾ ਰੂਪ ਧਾਰ ਜਾਂਦਾ ਹੈ । ਰੁੱਖਾਂ ਦਾ ਵਰਖਾ ਨਾਲ ਕੀ ਸੰਬੰਧ ਹੋਇਆ ?

ਇਹ ਤੁਸੀਂ ਜਾਣਦੇ ਹੋ ਕਿ ਵਰਖਾ ਪਾਣੀ-ਹਵਾੜ ਦੇ ਠੰਢਾ ਹੋਣ ਨਾਲ ਹੁੰਦੀ ਹੈ । ਪਾਣੀ-ਹਵਾੜ ਚੌੜੇ ਪਾਣੀ ਦੇ ਤਲਾਂ ਤੋਂ ਸੂਰਜ ਦੀ ਗਰਮੀ ਨਾਲ ਪਾਣੀ ਸੁੱਕਣ ਨਾਲ ਬਣਦੀ ਹੈ । ਪਾਣੀ ਤੋਂ ਬਿਨਾਂ

ਪਾਣੀ-ਹਵਾੜ ਨਹੀਂ ਬਣ ਸਕਦੀ ਤੇ ਪਾਣੀ-ਹਵਾੜ ਤੋਂ ਬਿਨਾਂ ਵਰਖਾ ਨਹੀਂ ਬਣ ਸਕਦੀ ।

ਰੁੱਖਾਂ ਤੋਂ ਬਿਨਾਂ ਵਰਖਾ ਦਾ ਸਾਰਾ ਪਾਣੀ ਧਰਤੀ ਵਿੱਚ ਜਿਉਰ ਕੇ ਬਹੁਤ ਡੂੰਘਾ ਧਰਤੀ ਦੀਆਂ ਹੇਠਲੀਆਂ ਤੈਹਾਂ ਵਿੱਚ ਚਲਾ ਜਾਂਦਾ ਹੈ । ਇਸ ਪਾਣੀ ਉੱਤੇ ਸੂਰਜ ਦੀ ਗਰਮੀ ਨਹੀਂ ਪੈ ਸਕਦੀ ਤੇ ਇਸ ਪਾਣੀ ਤੋਂ ਪਾਣੀ-ਹਵਾੜ ਨਹੀਂ ਬਣ ਸਕਦੀ ।

ਜੰਗਲ ਦੇ ਰੁੱਖ ਪਾਣੀ ਨੂੰ ਧਰਤੀ ਵਿੱਚ ਜਿਉਰਨ ਨਹੀਂ ਦਿੰਦੇ, ਕਿਉਂਕਿ ਜੰਗਲ ਦੇ ਰੁੱਖਾਂ ਦੀਆਂ ਜੜ੍ਹਾਂ ਉਪਜਾਊ ਮਿੱਟੀ ਵਿੱਚ ਮਿਲੀਆਂ ਹੋਈਆਂ ਹੁੰਦੀਆਂ ਹਨ । ਜੜ੍ਹਾਂ ਅਤੇ ਉਪਜਾਊ ਮਿੱਟੀ ਰਲਕੇ ਸਪੰਜ ਜਿਹਾ ਰੂਪ ਧਾਰ ਲੈਂਦੀਆਂ ਹਨ । ਵਰਖਾ ਦਾ ਪਾਣੀ ਇਸ ਸਪੰਜ ਵਿੱਚ ਰਚਿਆ ਰਹਿੰਦਾ ਹੈ । ਬਹੁਤ ਥੋੜ੍ਹਾ ਪਾਣੀ ਜਿਉਰ ਕੇ ਹੇਠਲੀਆਂ ਤੈਹਾਂ ਵਿੱਚ ਜਾਂਦਾ ਹੈ ।

ਸੂਰਜ ਦੀ ਗਰਮੀ ਨਾਲ ਇਹ ਰਚਿਆ ਹੋਇਆ ਪਾਣੀ ਹੌਲੀ ਹੌਲੀ ਪਾਣੀ-ਹਵਾੜ ਬਣਕੇ ਹਵਾ-ਮੰਡਲ ਵਿੱਚ ਰਲਦਾ ਰਹਿੰਦਾ ਹੈ । ਸਮਾਂ ਪਾ ਕੇ ਇਹ ਵਰਖਾ ਦਾ ਰੂਪ ਧਾਰ ਜਾਂਦਾ ਹੈ ।

ਬਹੁਤ ਸਾਰਾ ਪਾਣੀ ਰੁੱਖਾਂ ਦੀਆਂ ਜੜ੍ਹਾਂ ਚੂਸ ਲੈਂਦੀਆਂ ਹਨ । ਇਹ ਪਾਣੀ ਤਨਿਆਂ ਤੇ ਟਹਿਣੀਆਂ ਰਾਹੀਂ ਪੱਤਿਆਂ ਵਿੱਚ ਚਲਾ ਜਾਂਦਾ ਹੈ । ਸੂਰਜ ਦੀਆਂ ਕਿਰਨਾਂ ਨਾਲ ਪੱਤਿਆਂ ਦਾ ਪਾਣੀ ਵੀ ਹਵਾੜ ਦਾ ਰੂਪ ਧਾਰ ਜਾਂਦਾ ਹੈ । ਇਉਂ ਜੰਗਲਾਂ ਦੇ ਰੁੱਖਾਂ ਨਾਲ ਪਾਣੀ-ਹਵਾੜ ਬਹੁਤ ਬਣੇਗੀ ਤੇ ਵਰਖਾ ਬਹੁਤ ਹੋਵੇਗੀ ।

ਇਸ ਪਾਣੀ-ਹਵਾੜ ਨੂੰ ਠੰਢਾ ਹੋਣ ਵਿੱਚ ਵੀ ਰੁੱਖ ਸਹਾਇਤਾ ਕਰਦੇ ਹਨ । ਰੁੱਖਾਂ ਦੇ ਪੱਤਿਆਂ ਵਿੱਚੋਂ ਪਾਣੀ, ਹਵਾੜ ਬਣਕੇ ਉੱਡਦਾ ਰਹਿੰਦਾ ਹੈ ਜੋ ਹਵਾ ਨੂੰ ਖ਼ੁਸ਼ਕ ਨਹੀਂ ਹੋਣ ਦਿੰਦਾ । ਇਉਂ ਪਾਣੀ-ਹਵਾੜ ਸ਼ੀਘਰ ਠੰਢੀ ਹੋ ਜਾਂਦੀ ਹੈ ਤੇ ਬਦਲ ਬਣਕੇ ਵੱਸ ਪੈਂਦੀ ਹੈ । ਸੋ ਜਿੰਨੇ ਰੁੱਖ ਬਹੁਤੇ ਹੋਣਗੇ ਓਨੀ ਵਰਖਾ ਬਹੁਤ ਹੋਵੇਗੀ । ਇਹੋ ਕਾਰਨ ਹੈ ਕਿ ਪਹਾੜਾਂ ਵਿੱਚ ਵਰਖਾ ਬਹੁਤ ਹੁੰਦੀ

ਹੈ ।

ਜੰਗਲਾਂ ਦੇ ਰੁੱਖ ਉਪਜਾਊ ਮਿੱਟੀ ਨੂੰ ਵੀ ਹੜ੍ਹਾਂ ਦੇ ਪਾਣੀ ਨਾਲ ਰੁੜ੍ਹਨ ਨਹੀਂ ਦਿੰਦੇ, ਕਿਉਂਕਿ ਰੁੱਖਾਂ ਦੀਆਂ ਜੜ੍ਹਾਂ ਉਪਜਾਊ ਮਿੱਟੀ ਨੂੰ ਘੁੱਟਕੇ ਜਕੜ ਰੱਖਦੀਆਂ ਹਨ । ਹੜ੍ਹ ਦੇ ਪਾਣੀ ਦੀ ਚਾਲ ਮੱਠੀ ਕਰ ਦਿੰਦੀਆਂ ਹਨ ।

ਜੇ ਰੁੱਖ ਨਾ ਹੋਣ ਤਾਂ ਤੇਜ਼ ਹੜ੍ਹ ਦਾ ਪਾਣੀ ਸਾਰੀ ਉਪਜਾਊ ਮਿੱਟੀ ਰੋੜ੍ਹ ਕੇ ਲੈ ਜਾਂਦਾ ਹੈ । ਜੰਗਲ ਦੇ ਰੁੱਖ ਦਰਿਆਵਾਂ ਵਿੱਚ ਹੜ੍ਹ ਵੀ ਨਹੀਂ ਆਉਣ ਦਿੰਦੇ, ਕਿਉਂਕਿ ਉਹ ਪਾਣੀ ਨੂੰ ਨਾਲਿਆਂ ਵਿੱਚ ਵੰਡ ਦਿੰਦੇ ਹਨ ।

ਸੋ ਜੰਗਲ, ਜੰਗਲਾਂ ਦੇ ਰੁੱਖ ਵਰਖਾ ਵਿੱਚ ਸਹਾਇਤਾ ਕਰਦੇ ਹਨ । ਧਰਤੀ ਦੀ ਉਪਰਲੀ ਉਪਜਾਊ ਮਿੱਟੀ ਨੂੰ ਰੁੜ੍ਹਨ ਨਹੀਂ ਦਿੰਦੇ । ਸਾਡਾ ਹਵਾ-ਮੰਡਲ ਸਾਫ਼ ਤੇ ਅਰੋਗ ਰੱਖਦੇ ਹਨ । ਅਨ੍ਹੇਰੀਆਂ ਨੂੰ ਰੋਕਦੇ ਹਨ । ਕਈਆਂ ਰੋਗੀਆਂ ਦਾ ਰੋਗ ਜੰਗਲਾਂ ਦੀ ਸੈਰ ਨਾਲ ਠੀਕ ਕਰਾਇਆ ਜਾਂਦਾ ਹੈ ।

ਜੰਗਲਾਂ ਦਾ ਨਜ਼ਾਰਾ ਮਨ ਨੂੰ ਅਨੰਦ ਦਿੰਦਾ ਹੈ । ਇਸ ਲਈ ਸਾਡੀ ਸਰਕਾਰ ਨੇ ਰੁੱਖ ਲਾਉਣ ਦਾ ਕੰਮ ਅਰੰਭ ਕੀਤਾ ਹੋਇਆ ਹੈ ।

ਪੁਰਾਣੇ ਜ਼ਮਾਨੇ ਵਿੱਚ ਵੀ ਰੁੱਖ ਲਾਉਣਾ ਬਹੁਤ ਵੱਡਾ ਪੁੰਨ ਸਮਝਿਆ ਜਾਂਦਾ ਸੀ । ਅੱਜ ਵੀ ਰੁੱਖ ਲਾਉਣੇ ਤੇ ਰੁੱਖ ਸਾਂਭਣੇ ਪੁੰਨ ਗਿਣਿਆ ਜਾਂਦਾ ਹੈ ਤੇ ਸ਼ੁਭ ਕਰਮ ਮੰਨਿਆ ਜਾਂਦਾ ਹੈ ।

## ਅਭਿਆਸ

1. ਲਿਖੋ— ਪੁਰਾਣੇ ਜ਼ਮਾਨੇ ਵਿੱਚ ਵੀ ਰੁੱਖ ਲਾਉਣਾ ਬਹੁਤ ਵੱਡਾ ਪੁੰਨ ਸਮਝਿਆ ਜਾਂਦਾ ਸੀ । ਅੱਜ ਵੀ ਰੁੱਖ ਲਾਉਣ ਤੇ ਰੁੱਖ ਸਾਂਭਣੇ ਪੁੰਨ ਗਿਣਿਆ ਜਾਂਦਾ ਹੈ ।

2. ਦੱਸੋ— 1. ਰੁੱਖ, ਬੂਟੇ ਤੇ ਫਸਲ ਵਿੱਚ ਕੀ ਭੇਦ ਹੈ ?
   2. ਰੁੱਖ ਸਾਡੇ ਕਿਹੜੇ ਕਿਹੜੇ ਕੰਮ ਆਉਂਦੇ ਹਨ ?
   3. ਰੁੱਖ, ਬੂਟੇ ਅਤੇ ਫ਼ਸਲ ਵਿੱਚੋਂ ਕਿਸ ਦੀ ਉਮਰ ਲੰਮੀ ਹੁੰਦੀ ਹੈ ?

4. ਕਿਹੜੇ ਕਿਹੜੇ ਰੁੱਖ ਫਲ੍ਹਾਂ ਲਈ ਲਾਏ ਜਾਂਦੇ ਹਨ ।
5. ਬਾਗ਼ ਵਿੱਚ ਅਤੇ ਜੰਗਲ ਵਿੱਚ ਕੀ ਭੇਦ ਹੈ ?
6. ਬਾਗ਼ ਵਿੱਚ ਫਲ਼ਦਾਰ ਬੂਟੇ ਕਿਵੇਂ ਲਾਏ ਹੋਏ ਹੁੰਦੇ ਹਨ ?
7. ਜੰਗਲ ਵਰਖਾ ਵਿੱਚ ਕਿਵੇਂ ਸਹਾਇਤਾ ਕਰਦੇ ਹਨ ?
8. ਜੰਗਲ ਉਪਜਾਊ ਧਰਤੀ ਨੂੰ ਕਿਵੇਂ ਬਚਾਉਂਦੇ ਹਨ ?

**3. ਖ਼ਾਲੀ ਥਾਂ ਭਰੋ :—**

1. ਬਾਗ਼ਾਂ ਵਿੱਚ ਸਾਰੇ ਰੁੱਖ ...................... ਹੁੰਦੇ ਹਨ ।
2. ਜਿਨ੍ਹਾਂ ਦੀਆਂ ਖਲਾਂ ...................... ਜਾਂਦੀਆਂ ਹਨ ।
3. ਪਾਣੀ ਤੋਂ ਬਿਨਾਂ ਪਾਣੀ-ਹਵਾੜ ................. ਬਣ ਸਕਦੀ ।
4. ਜੰਗਲ ਦੇ ਰੁੱਖਾਂ ਦੀਆਂ .................ਉਪਜਾਊ ਮਿੱਟੀ ਵਿੱਚ ਮਿਲੀਆਂ ਹੋਈਆਂ ਹੁੰਦੀਆਂ ਹਨ ।
5. ਬਹੁਤ ਥੋੜ੍ਹਾ ਪਾਣੀ ................. ਕੇ ਹੇਠਲੀਆਂ .................... ਵਿੱਚ ਜਾਂਦਾ ਹੈ ।

**4. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :—**

| | | |
|---|---|---|
| (ੳ) | ਉਪਜਾ | ਉਪਜਾਊ |
| | ਕਮਾ | ............................... |
| | ਗੁਆ | ............................... |
| | ਹੱਸਾ | ............................... |
| (ਅ) | ਉੱਪਰ | ਉੱਪਰਲੀ |
| | ਹੇਠ | ............................... |
| | ਵਿੱਚਕਾਰ | ............................... |
| | ਬਾਹਰ | ............................... |
| | ਅੰਦਰ | ............................... |
| (ੲ) | ਗਿਣ | ਗਿਣਿਆ |
| | ਮਿਣ | ............................... |
| | ਮਿਲ | ............................... |
| | ਲਿਖ | ............................... |
| | ਸੁਣ | ............................... |

**5. ਵਾਕ ਠੀਕ ਕਰੋ :—**

ਜੰਗਲ ਦੇ ਰੁੱਖ ਪਾਣੀ ਨੂੰ ਧਰਤੀ ਵਿੱਚ ਜਿਉਰਨ ਨਹੀਂ ਦਿੰਦੇ । ਰੁੱਖਾਂ ਦੀ ਉਮਰ ਬਹੁਤ ਲੰਮੀ ਹੁੰਦੀ ਹੈ ।

**6. ਕਰੋ**—ਕਿਸੇ ਬਾਗ਼ ਦੀ ਸੈਰ ਕਰੋ ਅਤੇ ਦੱਸੋ ਉੱਥੇ ਕਿਹੜੇ ਕਿਹੜੇ ਰੁੱਖ ਹਨ ?



ਪਾਠ ਚੌਦਵਾਂ

# ਸਰ ਰਾਨਲਡ ਰਾਸ



ਮੌਸਮੀ ਬੁਖ਼ਾਰ ਜਾਂ ਮਲੇਰੀਆ ਬੁਖ਼ਾਰ ਭਾਰਤ ਵਿੱਚ ਆਮ ਹੋ ਜਾਂਦਾ ਹੈ । ਇਹ ਬੁਖ਼ਾਰ ਠੰਢ ਲੱਗ ਕੇ ਚੜ੍ਹਦਾ ਹੈ । ਪੰਜ ਸੱਤ ਘੰਟੇ ਪਿੱਛੋਂ ਪਸੀਨਾ ਆਉਣ ਨਾਲ ਉਤਰ ਜਾਂਦਾ ਹੈ । ਇਹ ਬਹੁਤ ਘਾਤਕ ਰੋਗ ਹੈ । ਹਰ ਸਾਲ ਲੱਖਾਂ ਆਦਮੀ ਇਸ ਬੁਖ਼ਾਰ ਦੇ ਕਾਬੂ ਆ ਜਾਂਦੇ ਹਨ । ਲੱਖ ਦੋ ਲੱਖ ਆਦਮੀ ਕਈ ਵਾਰੀ ਮਰ ਵੀ ਜਾਂਦੇ ਹਨ । ਇਹ ਰੋਗ ਸਰੀਰ ਨੂੰ ਬਹੁਤ ਕਮਜ਼ੋਰ ਕਰ ਦਿੰਦਾ ਹੈ ।

ਸਭ ਤੋਂ ਪਹਿਲਾਂ ਫਰਾਂਸ ਦੇ ਇੱਕ ਪ੍ਰਸਿੱਧ ਡਾਕਟਰ ਲਾਵਰਨ ਨੇ 6 ਨਵੰਬਰ 1880 ਵਿੱਚ ਇਸ ਦਾ ਕਾਰਨ ਲੱਭਿਆ ਸੀ । ਉਸ ਨੇ ਸਿੱਧ ਕੀਤਾ ਸੀ ਕਿ ਮਲੇਰੀਏ ਦੇ ਰੋਗੀ ਦੇ ਲਹੂ ਵਿੱਚ ਖ਼ਾਸ ਭਾਂਤ ਦੇ ਰੋਗਾਣੂ ਹੁੰਦੇ ਹਨ, ਜਿਨ੍ਹਾਂ ਕਰਕੇ ਮਲੇਰੀਆ ਹੁੰਦਾ ਹੈ ।

ਬੜੇ ਡਾਕਟਰਾਂ ਨੇ ਇਸ ਦੇ ਫੈਲਣ ਦਾ ਕਾਰਨ ਲੱਭਣ ਦਾ ਯਤਨ ਕੀਤਾ, ਪਰ ਲੱਭ ਨਾ ਸਕੇ । ਉਨ੍ਹਾਂ ਦਾ ਵਿਚਾਰ ਸੀ ਕਿ ਮਲੇਰੀਆ ਬੁਖ਼ਾਰ ਹਵਾ ਜਾਂ ਪਾਣੀ ਰਾਹੀਂ ਫੈਲ਼ਦਾ ਹੈ । ਭਾਵ ਇਹ ਰੋਗ ਖ਼ਾਸ ਭਾਂਤ ਦੇ ਰੋਗਾਣੂਆਂ ਨਾਲ ਭਰੀ ਹਵਾ ਸੁੰਘਣ ਨਾਲ ਜਾਂ ਰੋਗਾਣੂਆਂ ਨਾਲ ਭਰੇ ਪਾਣੀ ਨੂੰ ਪੀਣ ਨਾਲ ਹੁੰਦਾ ਹੈ । ਸਰ ਰਾਨਲਡ ਰਾਸ ਨੇ ਇਸ

ਤੇ ਖੋਜ ਕੀਤੀ ਤੇ ਇਸ ਦੇ ਫੈਲਣ ਦਾ ਅਸਲੀ ਕਾਰਨ ਲੱਭਿਆ ।

ਰਾਨਲਡ ਰਾਸ ਪ੍ਰਸਿੱਧ ਅੰਗਰੇਜ਼ ਘਰਾਣੇ ਦਾ ਜਮਪਲ ਸੀ । ਉਨ੍ਹਾਂ ਦੇ ਪਿਤਾ ਭਾਰਤ ਵਿੱਚ ਹੀ ਰਿਹਾ ਕਰਦੇ ਸੀ । ਇਸ ਲਈ ਰਾਸ ਦਾ ਜਨਮ 1875 ਨੂੰ ਭਾਰਤ ਵਿੱਚ ਹੀ ਹੋਇਆ । ਰਾਸ ਸਾਹਿਬ ਇੱਥੇ ਹੀ ਪੱਲੇ । ਭਾਰਤ ਵਿੱਚ ਹੀ ਡਾਕਟਰੀ ਪੜ੍ਹ ਕੇ ਔਖਧ ਵਿਭਾਗ ਵਿੱਚ ਨੌਕਰ ਹੋ ਗਏ । ਇਹ ਬੜੇ ਨਰਮ ਦਿਲ ਸਨ । ਇਨ੍ਹਾਂ ਦਾ ਕੋਮਲ ਦਿਲ ਭਾਰਤ ਵਿੱਚ ਮਲੇਰੀਏ ਨਾਲ ਹੋਈਆਂ ਮੌਤਾਂ ਨਾਲ ਕੰਬ ਗਿਆ । ਉਹ ਮਨੁੱਖਤਾ ਨੂੰ ਕਿਸੇ ਨਾ ਕਿਸੇ ਢੰਗ ਨਾਲ ਇਸ ਘਾਤਕ ਬੀਮਾਰੀ ਤੋਂ ਬਚਾਉਣ ਬਾਰੇ ਸੋਚਣ ਲੱਗੇ ।

ਉਨ੍ਹਾਂ ਨੇ ਭਾਰਤ ਸਰਕਾਰ ਤੋਂ ਮਲੇਰੀਏ ਦੇ ਰੋਗ ਉੱਤੇ ਖੋਜ ਕਰਨ ਦੀ ਆਗਿਆ ਮੰਗੀ । ਇਹ ਆਗਿਆ ਉਨ੍ਹਾਂ ਨੂੰ 1898 ਵਿੱਚ ਮਿਲ ਗਈ ।

ਉਨ੍ਹਾਂ ਨੇ ਇਸ ਖੋਜ ਲਈ ਕਲਕੱਤਾ ਆਪਣਾ ਕੇਂਦਰ ਬਣਾਇਆ । ਰਾਸ ਸਾਹਿਬ ਕਲਕੱਤੇ ਪਹੁੰਚ ਗਏ ।

ਉਨ੍ਹਾਂ ਦਾ ਖਿਆਲ ਸੀ ਕਿ ਮਲੇਰੀਆ ਮੱਛਰਾਂ ਰਾਹੀਂ ਫੈਲਦਾ ਹੈ । ਇਸ ਲਈ ਉਨ੍ਹਾਂ ਨੇ ਮੱਛਰਾਂ ਦੀਆਂ ਬੋਤਲਾਂ ਭਰ ਲਈਆਂ । ਉਨ੍ਹਾਂ ਨੇ ਮੱਛਰ ਪਾਲਣ ਲਈ ਇੱਕ ਚੁਬੱਚਾ ਬਣਾਇਆ ।

ਉਹ ਅਰੋਗ ਮਨੁੱਖ ਨੂੰ ਆਪ ਰੋਗੀ ਕਰਕੇ ਪਰਖਣਾ ਚਾਹੁੰਦੇ ਸਨ, ਤਾਂ ਜੋ ਉਹ ਰੋਗੀ ਤੇ ਅਰੋਗੀ ਦੇ ਲਹੂ ਵਿੱਚ ਅੰਤਰ ਲੱਭ ਸਕਣ । ਕਲਕੱਤੇ ਵਿੱਚ ਮਲੇਰੀਏ ਦੇ ਰੋਗੀ ਘੱਟ ਸਨ । ਦੂਜਾ ਉਨ੍ਹਾਂ ਦਾ ਕੋਮਲ ਮਨ ਅਰੋਗ ਮਨੁੱਖ ਨੂੰ ਰੋਗੀ ਬਣਾਉਣ ਦੀ ਆਗਿਆ ਨਹੀਂ ਸੀ ਦਿੰਦਾ । ਇਉਂ ਉਨ੍ਹਾਂ ਦੇ ਸਾਹਮਣੇ ਬਹੁਤ ਵੱਡੀ ਔਕੜ ਆ ਗਈ ।

ਇਨ੍ਹੀਂ ਦਿਨੀਂ ਹੀ ਇੱਕ ਰੂਸੀ ਵਿਗਿਆਨੀ ਨੇ ਸਿੱਧ ਕੀਤਾ ਕਿ ਮਲੇਰੀਆ ਪੰਛੀਆਂ ਨੂੰ ਵੀ ਹੋ ਜਾਂਦਾ ਹੈ । ਇਸ ਖੋਜ ਨੇ ਰਾਸ ਦੀ ਔਕੜ ਦੂਰ ਕਰ ਦਿੱਤੀ ।

ਉਨ੍ਹਾਂ ਨੇ ਬਹੁਤ ਸਾਰੇ ਅਰੋਗ ਕਬੂਤਰ ਲਏ । ਇਨ੍ਹਾਂ ਕਬੂਤਰਾਂ

ਦੇ ਲਹੂ ਨੂੰ ਪਰਖਿਆ। ਇਨ੍ਹਾਂ ਦੇ ਲਹੂ ਵਿੱਚ ਰੋਗਾਣੂੰ ਨਹੀਂ ਸਨ । ਫੇਰ ਉਨ੍ਹਾਂ ਨੇ ਇਨ੍ਹਾਂ ਅਰੋਗ ਕਬੂਤਰਾਂ ਨੂੰ ਪਿੰਜਰਿਆਂ ਵਿੱਚ ਬੰਦ ਕਰ ਦਿੱਤਾ । ਉਨ੍ਹਾਂ ਪਿੰਜਰਿਆਂ ਦੇ ਦੁਆਲੇ ਮੱਛਰ ਛੱਡ ਦਿੱਤੇ ਗਏ । ਮੱਛਰਾਂ ਨੇ ਕਬੂਤਰਾਂ ਨੂੰ ਲੜ ਕੇ ਉਨ੍ਹਾਂ ਦਾ ਲਹੂ ਚੂਸਿਆ ।

ਕੁਝ ਦਿਨਾਂ ਮਗਰੋਂ ਰਾਸ ਨੇ ਇਨ੍ਹਾਂ ਕਬੂਤਰਾਂ ਦਾ ਲਹੂ ਪਰਖਿਆ । ਉਨ੍ਹਾਂ ਨੂੰ ਮਲੇਰੀਆ ਬੁਖ਼ਾਰ ਚੜ੍ਹ ਚੁੱਕਾ ਸੀ ਤੇ ਉਨ੍ਹਾਂ ਦੇ ਲਹੂ ਵਿੱਚ ਮਲੇਰੀਏ ਦੇ ਰੋਗਾਣੂੰ ਪੈਦਾ ਹੋ ਚੁੱਕੇ ਸਨ ।

ਫੇਰ ਰਾਸ ਨੇ ਹੋਰ ਮੱਛਰ ਲਏ, ਜਿਨ੍ਹਾਂ ਵਿੱਚ ਮਲੇਰੀਏ ਦੇ ਰੋਗਾਣੂੰ ਨਹੀਂ ਸਨ । ਇਨ੍ਹਾਂ ਮੱਛਰਾਂ ਨੂੰ ਵੀ ਰੋਗੀ ਕਬੂਤਰਾਂ ਦੇ ਪਿੰਜਰਿਆਂ ਦੇ ਦੁਆਲੇ ਛੱਡ ਦਿੱਤਾ । ਸਵੇਰੇ ਇਨ੍ਹਾਂ ਮੱਛਰਾਂ ਨੂੰ ਰਾਸ ਨੇ ਪਰਖਿਆ । ਇਨ੍ਹਾਂ ਮੱਛਰਾਂ ਦੇ ਮਿਹਦੇ ਵਿੱਚ ਰੰਗਦਾਰ ਰੋਗਾਣੂੰ ਪੈਦਾ ਹੋ ਚੁੱਕੇ ਸਨ ।

ਰਾਸ ਸਾਹਿਬ ਦਿਨ ਰਾਤ ਇਹ ਪ੍ਰਯੋਗ ਕਰਦੇ ਰਹੇ । ਬੜੀ ਕਠਨ ਮਿਹਨਤ ਮਗਰੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਇਹ ਰੋਗਾਣੂੰ ਮੱਛਰ ਦੇ ਮਿਹਦੇ ਵਿੱਚ ਸੱਤ ਦਿਨ ਰਹਿੰਦੇ ਹਨ ਤੇ ਫੇਰ ਲੰਮੀ ਜੇਹੀ ਥੁੱਕ-ਗਿਲਟੀ ਵਿੱਚ ਇਕੱਠੇ ਹੋ ਜਾਂਦੇ ਹਨ ।

ਸੋ ਰਾਸ ਨੇ ਮਲੇਰੀਆ ਫੈਲਣ ਦਾ ਅਸਲੀ ਕਾਰਨ ਲੱਭ ਲਿਆ ਕਿ ਜਦ ਮਲੇਰੀਏ ਦੇ ਰੋਗਾਣੂੰਆਂ ਨਾਲ ਭਰੀ ਥੁੱਕ-ਗਿਲਟੀ ਵਾਲਾ ਮੱਛਰ ਕਿਸੇ ਪੰਛੀ ਜਾਂ ਮਨੁੱਖ ਦੇ ਦੰਦੀ ਵੱਢਦਾ ਹੈ ਤਾਂ ਇਸ ਥੁੱਕ-ਗਿਲਟੀ ਦੇ ਰੋਗਾਣੂੰ ਮਨੁੱਖ ਜਾਂ ਪੰਛੀ ਦੇ ਲਹੂ ਵਿੱਚ ਚਲੇ ਜਾਂਦੇ ਹਨ । ਕੁਝ ਸਮੇਂ ਮਗਰੋਂ ਉਸ ਪੰਛੀ ਜਾਂ ਮਨੁੱਖ ਨੂੰ ਮਲੇਰੀਆ ਬੁਖ਼ਾਰ ਚੜ੍ਹ ਜਾਂਦਾ ਹੈ ।

ਸੋ ਰਾਸ ਨੇ ਸਿੱਧ ਕਰ ਦਿੱਤਾ ਕਿ ਮਲੇਰੀਏ ਨੂੰ ਫੈਲਾਉਣ ਵਾਲਾ ਮੱਛਰ ਹੀ ਹੈ । ਮੱਛਰ ਹੀ ਮਲੇਰੀਏ ਦੇ ਰੋਗੀ ਦੇ ਰੋਗਾਣੂੰ ਲੈ ਕੇ ਅਰੋਗ ਮਨੁੱਖ ਨੂੰ ਲੜ ਕੇ ਉਸ ਦੇ ਲਹੂ ਵਿੱਚ ਪਹੁੰਚਾਉਂਦਾ ਹੈ । ਸੋ ਮਲੇਰੀਆ ਮੱਛਰਾਂ ਬਿਨਾਂ ਫੈਲ ਨਹੀਂ ਸਕਦਾ । ਮੱਛਰ ਆਪ ਇਹ ਰੋਗ ਫੈਲਾ ਨਹੀਂ ਸਕਦੇ । ਮੱਛਰ ਖ਼ਤਮ ਕਰਨ ਨਾਲ ਇਹ ਰੋਗ ਰੋਕਿਆ ਜਾ ਸਕਦਾ ਹੈ ।

ਇਸ ਮਹਾਨ ਕਾਢ ਉੱਤੇ ਆਪ ਨੂੰ ਸਰ ਦੀ ਪਦਵੀ ਦਿੱਤੀ ਗਈ । 1902 ਵਿੱਚ ਇਸ ਮਨੁੱਖਤਾ ਨੂੰ ਬਚਾਉਣ ਵਾਲੀ ਕਾਢ ਬਦਲੇ ਆਪ ਨੂੰ ਨੋਬਲ ਇਨਾਮ ਦਿੱਤਾ ਗਿਆ ।

ਆਪ ਦਾ ਸੁਭਾਅ ਬੜਾ ਮਿੱਠਾ ਸੀ ! ਉਪਕਾਰ ਆਪ ਜੀ ਦੇ ਜੀਵਨ ਵਿੱਚ ਕੁੱਟ-ਕੁੱਟ ਕੇ ਭਰਿਆ ਹੋਇਆ ਸੀ । ਆਪ ਵਿੱਚ ਲੋਕਾਂ ਲਈ ਅਥਾਹ ਪਿਆਰ ਤੇ ਅਥਾਹ ਦਰਦ ਸੀ । ਆਪ ਵਿੱਚ ਕੰਮ ਕਰਨ ਦੀ ਬੜੀ ਲੱਗਣ ਸੀ ।

ਆਪ 18 ਸਤੰਬਰ 1932 ਵਿੱਚ ਸੁਰਗਵਾਸ ਹੋ ਗਏ । ਆਪ ਆਪਣੀਆਂ ਵੱਡ-ਮੁੱਲੀਆਂ ਕਾਢਾਂ ਬਦਲੇ ਸਦਾ ਜੀਉਂਦੇ ਰਹਿਣਗੇ । ਹੁਣ ਭਾਰਤ ਸਰਕਾਰ ਨੇ ਬਹੁਤ ਸਾਰੇ ਪਰਾਂਤਾਂ ਵਿੱਚ ਮੱਛਰਾਂ ਨੂੰ ਖ਼ਤਮ ਕਰਕੇ ਮਲੇਰੀਏ ਤੋਂ ਸਦਾ ਲਈ ਛੁਟਕਾਰਾ ਪਾ ਲਿਆ ਹੈ ।

ਹੁਣ ਸਰਕਾਰ ਨੇ ਹਰ ਵੱਡੇ ਸ਼ਹਿਰ ਵਿੱਚ ਸਿਹਤ-ਕੇਂਦਰ ਖੋਲ੍ਹੇ ਹੋਏ ਹਨ । ਇੱਥੇ ਬੁਖ਼ਾਰ ਵਾਲੇ ਰੋਗੀ ਦੇ ਲਹੂ ਦੀ ਪੜਤਾਲ ਕੀਤੀ ਜਾਂਦੀ ਹੈ । ਜੇ ਲਹੂ ਵਿੱਚ ਮਲੇਰੀਏ ਦੇ ਰੋਗਾਣੂੰ ਨਿਕਲ ਆਉਣ ਤਾਂ ਰੋਗੀ ਨੂੰ ਮੁਫ਼ਤ ਪੰਜ ਦਿਨ ਦੀ ਦਵਾਈ ਦਿੰਦੇ ਹਨ । ਬੁਖ਼ਾਰ ਠੀਕ ਹੋ ਜਾਂਦਾ ਹੈ । ਇਸ ਲਈ ਮਲੇਰੀਏ ਬੁਖ਼ਾਰ ਦੇ ਰੋਗੀ ਨੂੰ ਕਦੀ ਵੀ ਅਣਗਹਿਲੀ ਨਹੀਂ ਕਰਨੀ ਚਾਹੀਦੀ । ਝੱਟਪੱਟ ਪੜਤਾਲ ਕਰਵਾ ਕੇ ਦਵਾਈ ਖਾਣੀ ਚਾਹੀਦੀ ਹੈ, ਕਿਉਂਕਿ ਮਲੇਰੀਆ ਬੁਖ਼ਾਰ ਰੋਗੀ ਨੂੰ ਬਹੁਤ ਕਮਜ਼ੋਰ ਕਰ ਦੇਂਦਾ ਹੈ । ਉਸ ਦਾ ਲਹੂ ਚੂਸ ਲੈਂਦਾ ਹੈ ।

## ਅਭਿਆਸ

1. **ਲਿਖੋ**— ਭਾਰਤ ਸਰਕਾਰ ਨੇ ਬਹੁਤ ਸਾਰੇ ਪ੍ਰਾਂਤਾਂ ਵਿਚ ਮੱਛਰਾਂ ਨੂੰ ਖ਼ਤਮ ਕਰਕੇ ਮਲੇਰੀਏ ਤੋ ਸਦਾ ਲਈ ਛੁਟਕਾਰਾ ਪਾ ਲਿਆ ਹੈ ।
2. **ਦੱਸੋ**—1. ਮੌਸਮੀ ਬੁਖ਼ਾਰ ਨੂੰ ਕੀ ਕਹਿੰਦੇ ਹਨ ?
   2. ਮਲੇਰੀਆ ਕਿਵੇਂ ਚੜ੍ਹਦਾ ਹੈ ?
   3. ਮਲੇਰੀਆ ਕਿਵੇਂ ਉਤਰਦਾ ਹੈ ?

4. ਇਸ ਦਾ ਕਾਰਨ ਪਹਿਲਾ ਕਿਸ ਨੇ ਲੱਭਿਆ ਸੀ ?
5. ਇਸ ਦੇ ਫੈਲਣ ਦਾ ਕਾਰਨ ਕਿਸ ਨੇ ਲੱਭਿਆ ਸੀ ?
6. ਰਾਨਲਡ ਰਾਸ ਕਿੱਥੋਂ ਦਾ ਸੀ ?
7. ਰਾਨਲਡ ਰਾਸ ਕਿੱਥੇ ਪਲਿਆ ਸੀ ?
8. ਰਾਨਲਡ ਰਾਸ ਮਲੇਰੀਏ ਦਾ ਇਲਾਜ ਲੱਭਣ ਲਈ ਕਿਉਂ ਤਿਆਰ ਹੋਇਆ ਸੀ ?
9. ਉਹ ਆਦਮੀਆਂ ਉੱਤੇ ਪ੍ਰਯੋਗ ਕਿਉਂ ਨਹੀਂ ਕਰਨਾ ਚਾਹੁੰਦਾ ਸੀ ?
10. ਮਲੇਰੀਆ ਪੰਛੀਆਂ ਨੂੰ ਵੀ ਹੋ ਜਾਂਦਾ ਹੈ, ਸਭ ਤੋਂ ਪਹਿਲਾ ਕਿਸ ਨੇ ਲੱਭਿਆ ?
11. ਰਾਨਲਡ ਰਾਸ ਨੂੰ ਕਿਹੜਾ ਇਨਾਮ ਤੇ ਕਦ ਮਿਲਿਆ ?
12. ਰਾਨਲਡ ਰਾਸ ਦੀ ਮੌਤ ਕਦ ਹੋਈ ?

3. **ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :—**

1. ਇਹ ਬਹੁਤ ................ ਰੋਗ ਹੈ । (ਘਾਤਕ, ਪਿਆਰਾ)
2. ਇਸ ਘਾਤਕ ਬਿਮਾਰੀ ਤੋਂ ............... ਬਾਰੇ ਸੋਚਣ ਲੱਗਾ । (ਬਚਾਉਣ, ਹਟਾਉਣ)
3. ਮਲੇਰੀਆ ਪੰਛੀਆਂ ਨੂੰ ਵੀ ............. ਜਾਂਦਾ ਹੈ । (ਹੋ, ਚੜ੍ਹ)
4. ਕਬੂਤਰਾਂ ਨੂੰ ਲੜ ਕੇ ਉਨ੍ਹਾਂ ਦਾ ਲਹੂ .............. । (ਚੂਸਿਆ, ਚਖਿਆ)
5. ਮਲੇਰੀਏ ਨੂੰ ........ ਵਾਲਾ ਮੱਛਰ ਹੈ । (ਫੈਲਾਉਣ, ਮਰਵਾਉਣ)

4. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—**

ਬੁਖ਼ਾਰ, ਘਾਤਕ, ਕਮਜ਼ੋਰ, ਕਾਰਨ, ਰੋਗਾਣੂ, ਡਾਕਟਰੀ, ਕੇਂਦਰ ।

5. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਨਵੇਂ ਸ਼ਬਦ ਲਿਖੋ :—**

| | |
|---|---|
| ਪਰਖ | ਪਰਖਿਆ |
| ਸੋਚ | ................................ |
| ਵਿਚਾਰ | ................................ |
| ਸੁਧਾਰ | ................................ |
| ਵਰਤ | ................................ |
| ਪੜ੍ਹ | ................................ |
| ਚੜ੍ਹ | ................................ |

6. **ਕਰੋ**—ਮੱਛਰ ਦੀ ਤਸਵੀਰ ਕਾਪੀ ਤੇ ਬਣਾਓ ।

ਪਾਠ ਪੰਦਰਵਾਂ

# ਅਕਾਸ਼ੀ ਬਿਜਲੀ



ਕਾਲੇ ਕਾਲੇ ਬੱਦਲ ਛਾਏ ਹੋਏ ਸਨ । ਬਿਜਲੀ ਵੀ ਚਮਕ ਰਹੀ ਸੀ । ਸੰਗੀਤ ਅਤੇ ਉਸ ਦੀ ਭੈਣ ਏਕਤਾ ਆਪਣੀ ਕੋਠੀ ਦੇ ਬਰਾਂਡੇ ਵਿੱਚ ਬੈਠੀਆਂ ਸਨ । ਸੰਗੀਤ ਬਿਜਲੀ ਦੀ ਚਮਕ ਨਾਲ ਡਰ ਰਹੀ ਸੀ । ਬਿਜਲੀ ਜ਼ੋਰ-ਜ਼ੋਰ ਕੀ ਕੜਕਨ ਲੱਗ ਪਈ । ਮੀਂਹ ਵੱਸਣ ਲੱਗ ਪਿਆ । ਉਹਨਾਂ ਦੇ ਪਿਤਾ ਨੇ ਦੋਹਾਂ ਨੂੰ ਅੰਦਰ ਸੱਦ ਲਿਆ ।

ਦੋਵੇਂ ਭੈਣਾਂ ਅੰਦਰ ਚਲੀਆਂ ਗਈਆਂ ।

ਸੰਗੀਤ ਨੇ ਪਿਤਾ ਕੋਲੋਂ ਪੁੱਛਿਆ, 'ਪਿਤਾ ਜੀ ! ਮੈਂ ਤਾਂ ਅੱਜ

ਬਿਜਲੀ ਕੋਲੋਂ ਡਰ ਹੀ ਗਈ ਸਾਂ । ਐਨੀ ਡਰਾਉਣੀ ਬਿਜਲੀ ਚਮਕੀ, ਜਿਵੇਂ ਸਾਰੇ ਅੱਗ ਲੱਗਣ ਵਾਲੀ ਹੋਵੇ । ਐਨੀ ਬਿਜਲੀ, ਬਿਜਲੀ ਘਰ ਤੋਂ ਉੱਪਰ ਬੱਦਲਾਂ ਵਿੱਚ ਕਿਵੇਂ ਚਲੀ ਗਈ' ?

'ਬੇਟਾ ! ਇਹ ਬਿਜਲੀ, ਬਿਜਲੀ ਘਰ ਤੋਂ ਨਹੀਂ ਗਈ । ਇਹ ਬਿਜਲੀ, ਅਕਾਸ਼ੀ ਬਿਜਲੀ ਹੈ' ਪਿਤਾ ਨੇ ਕਿਹਾ ।

'ਪਿਤਾ ਜੀ, ਗੱਲ ਖੋਲ੍ਹ ਕੇ ਸਮਝਾਓ' ਸੰਗੀਤ ਨੇ ਕਿਹਾ ।

'ਬੇਟਾ ਸੁਣ । ਇਹ ਤਾਂ ਵਿਗਿਆਨੀਆਂ ਨੇ ਲੱਭ ਲਿਆ ਸੀ ਕਿ ਬਿਜਲੀ ਦੋ ਭਾਂਤ ਦੀ ਵੱਖ ਵੱਖ ਹੁੰਦੀ ਹੈ । ਇੱਕ ਸਿੱਧੀ-ਬਿਜਲੀ, ਇੱਕ ਪੁੱਠੀ-ਬਿਜਲੀ, ਪਰ ਅਕਾਸ਼ੀ ਬਿਜਲੀ ਦਾ ਕਿਸੇ ਨੂੰ ਪਤਾ ਨਹੀਂ ਸੀ । ਸਭ ਤੋਂ ਪਹਿਲਾਂ ਫ਼ਰੈਂਕਲਿਨ ਨੇ ਇੱਕ ਪ੍ਰਯੋਗ ਰਾਹੀਂ ਇਹ ਸਿੱਧ ਕੀਤਾ ਕਿ ਅਕਾਸ਼ ਵਿੱਚ ਬਿਜਲੀ ਹੈ' ਪਿਤਾ ਨੇ ਕਿਹਾ ।

'ਕਿਹੜਾ ਪ੍ਰਯੋਗ ਕੀਤਾ ਸੀ ਪਿਤਾ ਜੀ ?' ਸੰਗੀਤ ਨੇ ਪੁੱਛਿਆ ।

'ਫ਼ਰੈਂਕਲਿਨ ਨੇ ਲੱਕੜ ਦੀ ਚੁਗਾਠ ਅਤੇ ਰੇਸ਼ਮੀ ਰੁਮਾਲ ਨਾਲ ਇੱਕ ਪਤੰਗ ਬਣਾਇਆ । ਪਤੰਗ ਦੇ ਉਪਰਲੇ ਸਿਰੇ ਉੱਤੇ ਲੋਹੇ ਦੀ ਨੋਕਦਾਰ ਤਾਰ ਨਾਲ ਰੇਸ਼ਮੀ ਧਾਗੇ ਦੀਆਂ ਤਣਾਵਾਂ ਬੰਨ੍ਹ ਕੇ ਪਤੰਗ ਅਕਾਸ਼ ਵਿੱਚ ਉਡਾਇਆ । ਧਾਗੇ ਦੇ ਹੇਠਲੇ ਸਿਰੇ ਨਾਲ ਉਸ ਨੇ ਲੋਹੇ ਦੀ ਕੁੰਜੀ ਬੰਨ੍ਹ ਦਿੱਤੀ । ਧਾਗਾ ਰੇਸ਼ਮੀ ਸੀ । ਵਰਖਾ ਦੀ ਰੁੱਤ ਸੀ । ਵਰਖਾ ਆਉਣ ਵਾਲੀ ਸੀ । ਉਹ ਘੜੀ ਮੁੜੀ ਆਪਣੀ ਉਂਗਲੀ ਕੁੰਜੀ ਦੇ ਕੋਲ ਲੈ ਜਾਂਦਾ, ਪਰ ਉਸ ਨੂੰ ਕੋਈ ਸਫਲਤਾ ਪ੍ਰਾਪਤ ਨਾ ਹੋਈ ਹੈ । ਉਹ ਤਿੰਨ ਚਾਰ ਘੰਟੇ ਪਤੰਗ ਉਡਾਉਂਦਾ ਰਿਹਾ, ਪਰ ਧਾਗੇ ਰਾਹੀਂ ਬਿਜਲੀ ਨਾ ਆਈ । ਉਹ ਨਿਰਾਸ਼ ਹੋ ਕੇ ਮੁੜਨ ਹੀ ਲੱਗਾ ਸੀ ਕਿ ਮੀਂਹ ਪੈਣ ਲੱਗ ਪਿਆ । ਪਤੰਗ ਵੀ ਗਿੱਲਾ ਹੋ ਗਿਆ ਅਤੇ ਡੋਰ ਵੀ ਗਿੱਲੀ ਹੋ ਗਈ । ਜਦ ਉਸ ਨੇ ਕੁੰਜੀ ਆਪਣੀ ਉਂਗਲ ਕੋਲ ਲਿਆਂਦੀ ਤਾਂ ਇੱਕ ਚੰਗਿਆੜਾ ਵੀ ਨਿਕਲਿਆ ਤੇ ਇੱਕ ਝਟਕਾ ਵੀ ਉਸ ਨੂੰ ਲੱਗਾ ।'

ਸੰਗੀਤ ਨੇ ਕਾਹਲੀ ਨਾਲ ਪੁੱਛਿਆ, 'ਮੀਂਹ ਪੈਣ ਨਾਲ ਬਿਜਲੀ

ਕਿਉਂ ਧਾਗੇ ਰਾਹੀਂ ਆ ਗਈ ?'

'ਬੇਟਾ, ਗਿੱਲੀ ਚੀਜ਼ ਰਾਹੀਂ ਬਿਜਲੀ ਛੇਤੀ ਆ ਜਾਂਦੀ ਹੈ । ਉਸ ਨੇ ਇਹ ਬਿਜਲੀ ਇੱਕ ਮਰਤਬਾਨ ਵਿੱਚ ਭਰ ਕੇ ਇਹ ਸਿੱਧ ਕਰ ਦਿੱਤਾ ਕਿ ਇਹ ਬਿਜਲੀ ਆਮ ਬਿਜਲੀ ਵਰਗੀ ਹੀ ਹੈ । ਉਸ ਨੇ ਇਹ ਵੀ ਸਿੱਧ ਕੀਤਾ ਕਿ ਕਦੀ ਸਿੱਧੀ-ਬਿਜਲੀ ਬੱਦਲਾਂ ਵਿੱਚ ਹੁੰਦੀ ਹੈ ਤੇ ਕਦੀ ਪੁੱਠੀ-ਬਿਜਲੀ । ਪੁਰਾਣੇ ਲੋਕ ਬਿਜਲੀ ਤੋਂ ਬਹੁਤ ਡਰਿਆ ਕਰਦੇ ਸਨ । ਅਕਾਸ਼ੀ ਬਿਜਲੀ ਉੱਚੇ ਉੱਚੇ ਘਰਾਂ, ਦਰੱਖ਼ਤਾਂ, ਮੁਨਾਰਿਆਂ ਆਦਿ ਨੂੰ ਤਬਾਹ ਕਰ ਦਿਆ ਕਰਦੀ ਸੀ । ਫ਼ਰੈਂਕਲਿਨ ਨੇ ਅਕਾਸ਼ੀ ਬਿਜਲੀ ਤੋਂ ਬਚਣ ਲਈ ਇੱਕ ਕਾਢ ਕੱਢੀ । ਇਸ ਨੂੰ ਬਿਜਲੀ ਚਾਲਕ ਕਿਹਾ ਜਾਂਦਾ ਹੈ । ਇਹ ਅਕਾਸ਼ੀ ਬਿਜਲੀ ਨੂੰ ਰੋਕ ਕੇ ਭਸਮ ਕਰ ਦਿੰਦਾ ਹੈ, ਜਿਸ ਕਰਕੇ ਮਕਾਨ ਦਾ ਨੁਕਸਾਨ ਨਹੀਂ ਹੋਣ ਦਿੰਦਾ । ਆਮ ਕਰਕੇ ਅਕਾਸ਼ੀ ਬਿਜਲੀ ਤੋਂ ਬਚਣ ਲਈ ਮਕਾਨ ਦੇ ਉੱਪਰਲੇ ਸਿਰੇ ਤੇ ਤ੍ਰਿਸ਼ੂਲ ਟੰਗ ਕੇ ਉਸ ਨੂੰ ਤਾਰ ਰਾਹੀਂ ਧਰਤੀ ਨਾਲ ਜੋੜ ਦੇਣਾ ਚਾਹੀਦਾ ਹੈ ਜਾਂ ਰੇਡੀਓ ਦੇ ਏਰੀਅਲ ਤੋਂ ਇੱਕ ਤਾਰ ਸਿੱਧੀ ਹੇਠਾਂ ਨੂੰ ਲੈਜਾ ਕੇ ਧਰਤੀ ਵਿੱਚ ਗੱਡ ਦੇਣੀ ਚਾਹੀਦੀ ਹੈ । ਅਨ੍ਹੇਰੀ ਅਤੇ ਝੱਖੜ ਸਮੇਂ ਨਾ ਛੱਤਰੀ ਵਰਤਣੀ ਚਾਹੀਦੀ ਹੈ ਤੇ ਨਾ ਦਰਖ਼ਤ ਥੱਲੇ ਬੈਠਣਾ ਚਾਹੀਦਾ ਹੈ, ਨਹੀਂ ਤਾਂ ਬਿਜਲੀ ਪੈਣ ਦਾ ਡਰ ਹੁੰਦਾ ਹੈ' ਪਿਤਾ ਨੇ ਕਿਹਾ ।

'ਪਿਤਾ ਜੀ, ਬਿਜਲੀ ਜਦ ਚਮਕਦੀ ਹੈ ਤਾਂ ਨਾਲ ਨਾਲ ਗਰਜ ਤੇ ਡਰਾਉਣੀ ਅਵਾਜ਼ ਕਿਉਂ ਪੈਦਾ ਹੁੰਦੀ ਹੈ ?' ਸੰਗੀਤ ਨੇ ਪੁੱਛਿਆ ।

'ਬੇਟਾ ਇਹ ਡਰਾਉਣੀ ਗਰਜ ਅਤੇ ਬਿਜਲੀ ਦਾ ਚਮਕਾਰ ਦੋਵੇਂ ਹੀ ਅਕਾਸ਼ੀ ਬਿਜਲੀ ਤੋਂ ਪੈਦਾ ਹੁੰਦੇ ਹਨ । ਜਦ ਕਿਸੇ ਬੱਦਲ ਵਿੱਚ ਪੁੱਠੀ-ਬਿਜਲੀ ਪੈਦਾ ਹੋ ਜਾਂਦੀ ਹੈ ਅਤੇ ਲਾਗਲੇ ਬੱਦਲ ਵਿੱਚ ਸਿੱਧੀ-ਬਿਜਲੀ, ਤਾਂ ਇਹ ਦੋਵੇਂ ਬਿਜਲੀਆਂ ਮਿਲਣਾ ਚਾਹੁੰਦੀਆਂ ਹਨ । ਜਦ ਇਹ ਦੋਵੇਂ ਬਿਜਲੀਆਂ ਮਿਲਦੀਆਂ ਹਨ, ਤਾਂ ਬਹੁਤ ਤੇਜ਼ ਚਮਕਾਰਾ ਪੈਦਾ ਹੁੰਦਾ ਹੈ ਅਤੇ ਨਾਲ ਹੀ ਧਮਾਕਾ ਅਤੇ ਗਰਜ ਪੈਦਾ ਹੁੰਦੀ ਹੈ,' ਪਿਤਾ ਨੇ ਸਮਝਾਇਆ ।

ਸੰਗੀਤ ਨੇ ਫੇਰ ਪੁੱਛਿਆ,' ਜਦ ਚਮਕਾਰਾ ਅਤੇ ਗਰਜ ਇੱਕਠੇ ਪੈਦਾ ਹੁੰਦੇ ਹਨ ਤਾਂ ਚਮਕਾਰਾ ਪਹਿਲਾਂ ਕਿਉਂ ਵਿਖਾਈ ਦੇਂਦਾ ਹੈ ਤੇ ਧਮਾਕਾ ਮਗਰੋਂ ਕਿਉਂ ਸੁਣਾਈ ਦੇਂਦਾ ਹੈ ?'

ਪਿਤਾ ਨੇ ਉੱਤਰ ਦਿੱਤਾ, 'ਇਸ ਦਾ ਕਾਰਨ ਇਹ ਹੈ ਕਿ ਚਾਨਣ ਦੀ ਚਾਲ ਬਹੁਤ ਤੇਜ਼ ਹੈ, ਉਹ ਸਾਡੇ ਕੋਲ ਬਹੁਤ ਛੇਤੀ ਪੁੱਜ ਜਾਂਦਾ ਹੈ। ਅਵਾਜ਼ ਦੀ ਚਾਲ ਬਹੁਤ ਘੱਟ ਹੈ, ਇਸ ਕਰਕੇ ਧਮਾਕੇ ਦੀ ਅਵਾਜ਼ ਮਗਰੋਂ ਪੁੱਜਦੀ ਹੈ।'

## ਅਭਿਆਸ

1. **ਲਿਖੋ**—ਕਾਲੇ ਕਾਲੇ ਬੱਦਲ ਛਾਏ ਹੋਏ ਸਨ। ਬਿਜਲੀ ਚਮਕ ਰਹੀ ਸੀ।
2. **ਦੱਸੋ**—1. ਸੰਗੀਤ ਤੇ ਏਕਤਾ ਕਿੱਥੇ ਬੈਠੀਆਂ ਸਨ ?
   2. ਬਿਜਲੀ ਤੋਂ ਕੌਣ ਡਰਿਆ ?
   3. ਅਕਾਸ਼ੀ ਬਿਜਲੀ ਬਾਬਤ ਸਭ ਤੋਂ ਪਹਿਲਾਂ ਕਿਸ ਨੇ ਪ੍ਰਯੋਗ ਕੀਤਾ ?
   4. ਪਤੰਗ ਦੀ ਡੋਰ ਰਾਹੀਂ ਕੱਦ ਬਿਜਲੀ ਆਈ ?
   5. ਬੱਦਲਾਂ ਵਿੱਚ ਕਿਸ ਕਿਸਮ ਦੀ ਬਿਜਲੀ ਹੁੰਦੀ ਹੈ ?
   6. ਅਕਾਸ਼ੀ ਬਿਜਲੀ ਤੋਂ ਬਚਣ ਲਈ ਕਿਹੜਾ ਜੰਤਰ ਵਰਤਿਆ ਜਾਂਦਾ ਹੈ ?
   7. ਅਕਾਸ਼ੀ ਬਿਜਲੀ ਤੋਂ ਬਚਣ ਲਈ ਕੀ ਸਾਵਧਾਨੀਆਂ ਵਰਤਣੀਆਂ ਚਾਹੀਦੀਆਂ ਹਨ ?
   8. ਚਮਕਾਰਾ ਪਹਿਲਾਂ ਵਿਖਾਈ ਦੇਂਦਾ ਹੈ ਕਿ ਧਮਾਕਾ ਪਹਿਲਾਂ ਸੁਣਾਈ ਦੇਂਦਾ ਹੈ ?
3. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਚਮਕ, ਬਿਜਲੀ, ਪਤੰਗ, ਧਰਤੀ, ਏਰੀਅਲ।
4. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :—**

| | | | |
|---|---|---|---|
| ਅਕਾਸ਼ | ਅਕਾਸ਼ | ਬਿਜਲੀ | ਬਿਜਲੀ ਘਰ |
| ਵਿਗਿਆਨ | ................ | ਸਿਨਮਾ | ................ |
| ਵਿਦਵਾਨ | ................ | ਡਾਕ | ................ |
| ਉਨਾਬ | ................ | ਚਿੜਿਆ | ................ |
| ਅਗਿਆਨ | ................ | ਕਿਤਾਬ | ................ |

5. **ਕਰੋ**—ਬਰਸਾਤ ਦੇ ਦਿਨ ਇਹ ਪ੍ਰਯੋਗ ਆਪ ਕਰੋ।



ਪਾਠ ਸੋਲ੍ਹਵਾਂ

# ਸਿਆਲ ਦੀ ਰੁੱਤ



ਜੇਠ ਹਾੜ ਸੋਣ ਦੇ ਕੜਾਕੇ ਤੇ ਛਰਾਟ ਗਏ ।
ਸੁੱਖਾਂ ਸੁੱਖਦਿਆਂ ਰੁੱਤ ਆ ਗਈ ਸਿਆਲ ਦੀ ।
ਜੀਵ ਜੰਤੂਆਂ ਨੂੰ ਮਸਾਂ ਮਸਾਂ ਸੁੱਖ ਦਾ ਸਾਹ ਆਇਆ,
ਮਿੱਠੀ ਮਿੱਠੀ ਮਿੰਨੀ ਮਿੰਨੀ ਠੰਢ ਹੈ ਕਮਾਲ ਦੀ ।
ਨਿਰਮਲ ਅਕਾਸ਼ ਵਿੱਚ ਪੀਲੀ ਪੀਲੀ ਪਿਆਰੀ ਪਿਆਰੀ,
ਨਿੱਘੀ ਨਿੱਘੀ ਧੁੱਪ ਹੈ ਮੁੱਖੜਾ ਵਿਖਾਲਦੀ ।
ਸੜ ਰਹੀ ਸ੍ਰਿਸ਼ਟੀ ਤੇ ਠੰਢ ਵਰਤਾਣ ਵਾਲੀ,
ਮੱਟਕ ਮੱਟਕ ਰੁੱਤ ਆ ਗਈ ਸਿਆਲ ਦੀ ।
ਨਿੱਕੇ ਨਿੱਕੇ ਬਾਲ ਧੁੱਪੇ ਬੈਠ ਸੀਆ ਸੇਕਦੇ ਨੇ,
ਗਲੀ ਗਲੀ ਵਿਹੜੇ ਵਿਹੜੇ ਰੌਣਕ ਕਮਾਲ ਦੀ ।

ਚੁੱਲ੍ਹੇ ਚੁੱਲ੍ਹੇ ਪੱਕਦੀਆਂ ਰੋਟੀਆਂ ਜੁਆਰ ਦੀਆਂ,
ਕਿਤੇ ਮੁਟਿਆਰ ਸਾਗ ਸਰ੍ਹੋਂ ਦਾ ਉਬਾਲਦੀ ।
ਕੁੱਟੀਂਦੀਆਂ ਨੇ ਛੱਲੀਆਂ, ਪੀੜਦੇ ਕਮਾਦ ਕਿਤੇ,
ਕੜ੍ਹਦੀਆਂ ਪੱਤਾਂ ਮੌਜ ਸੀਨੇ ਨੂੰ ਉਛਾਲਦੀ ।
ਕੁਦਰਤੀ ਸੁਗਾਤਾਂ ਦੀ ਝੋਲੀ ਭਰ ਵੰਡੇਣ ਨੂੰ,
ਠੁਮਕ ਠੁਮਕ ਰੁੱਤ ਆ ਗਈ ਸਿਆਲ ਦੀ ।
ਠੰਢੀ ਠੰਢੀ ਮੋਹਣੀ ਮੋਹਣੀ ਚਿੱਟੀ ਚੰਦ ਚਾਨਣੀ ਨੇ,
ਦੁਨੀਆਂ ਤੇ ਵੰਡ ਦਿੱਤੀ ਦਾਤ ਦੀਨ ਦਿਆਲ ਦੀ ।
ਨਿੱਕੇ ਨਿੱਕੇ ਬਾਲ ਮਿਲ ਖੇਡਦੇ ਨੇ ਆਪੋ ਵਿੱਚ,
ਕਿਤੇ ਬੱਚਿਆਂ ਨੇ ਮੌਜ ਲਈ ਹੈ ਕਮਾਲ ਦੀ ।
ਕਿਤੇ ਮੁਟਿਆਰਾਂ ਨੇ ਭੰਡਾਰ ਲਾਏ ਕੱਤਣ ਨੂੰ,
ਗਾਉਂਦੀਆਂ ਗੀਤ ਧੁਨੀ ਉਠੇ ਸੁਰ ਤਾਲ ਦੀ ।
ਪੈਂਦੀਆਂ ਗੂੰਜਾਰਾ ਦੇਖੋ ਲੱਗੀਆਂ ਬਹਾਰਾਂ ਪਈਆਂ ।
ਐਸੀ ਮਨਮੋਹਣੀ ਸੋਹਣੀ ਰੁੱਤ ਹੈ ਸਿਆਲ ਦੀ ।

## ਅਭਿਆਸ

1. **ਦੱਸੋ—** 1. ਇਸ ਰੁੱਤ ਵਿੱਚ ਅਕਾਸ਼ ਕਿਹੋ ਜਿਹਾ ਹੈ ?
2. ਨਿੱਕੇ ਨਿੱਕੇ ਬਾਲ ਕੀ ਕਰਦੇ ਹਨ ?
3. ਕਾਹਦੀਆਂ ਰੋਟੀਆਂ ਪੱਕਦੀਆਂ ਹਨ ?
4. ਮੁਟਿਆਰ ਕਾਹਦਾ ਸਾਗ ਰਿੰਨ੍ਹ ਰਹੀ ਹੈ ?
5. ਕੱਤਣ ਨੂੰ ਮੁਟਿਆਰਾਂ ਨੇ ਕੀ ਲਾਏ ਹਨ ?

2. **ਤੁੱਕ ਪੂਰੀ ਕਰੋ:—**
1. ਜੀਵ ਜੰਤੂਆਂ ਨੂੰ ਮਸਾਂ ਮਸਾਂ ਸੁੱਖ ਦਾ ਸਾਹ ਆਇਆ ............
2. ਚੁੱਲ੍ਹੇ ਚੁੱਲ੍ਹੇ ਪੱਕਦੀਆਂ ਰੋਟੀਆਂ ਜੁਆਰ ਦੀਆਂ ................
3. ਕੜ੍ਹਦੀਆਂ ਪੱਤਾਂ ................
4. ਠੰਢੀ ਠੰਢੀ ਮੋਹਣੀ ਮੋਹਣੀ ਚਿੱਟੀ ਚੰਦ ਚਾਨਣੀ ਨੇ ................

3. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਨਿੱਕੇ ਨਿੱਕੇ, ਨਿੱਘੇ ਨਿੱਘੇ, ਮਸਾਂ ਮਸਾਂ, ਪੀਲੀ ਪੀਲੀ, ਗਲੀ ਗਲੀ, ਚੁੱਲ੍ਹੇ ਚੁੱਲ੍ਹੇ, ਠੁਮਕ ਠੁਮਕ, ਠੰਢੀ ਠੰਢੀ ।

4. **ਕਰੋ**—ਇਸ ਕਵਿਤਾ ਨੂੰ ਜ਼ਬਾਨੀ ਯਾਦ ਕਰੋ ।



ਪਾਠ ਸਤਾਰ੍ਹਵਾਂ

# ਕੋਲੰਮਬਸ



ਕੋਲੰਮਬਸ ਇਟਲੀ ਦੀ ਪ੍ਰਸਿੱਧ ਬੰਦਰਗਾਹ ਜੇਨੋਆ ਵਿੱਚ ਜਨਮਿਆ ਸੀ। ਕੋਲੰਮਬਸ ਦਾ ਘਰ ਸਮੁੰਦਰ ਦੇ ਬਹੁਤ ਨੇੜੇ ਸੀ। ਇਸ ਲਈ ਬੱਚਪਨ ਤੋਂ ਹੀ ਉਸ ਨੂੰ ਸਮੁੰਦਰ ਨਾਲ ਬਹੁਤ ਪਿਆਰ ਸੀ। ਉਹ ਸਵੇਰੇ ਹੀ ਸਮੁੰਦਰ ਦੇ ਕੰਢੇ ਚਲਾ ਜਾਂਦਾ ਤੇ ਸਮੁੰਦਰ ਦੀਆਂ ਲਹਿਰਾਂ ਵੱਲ ਵੇਖਦਾ ਰਹਿੰਦਾ। ਬੰਦਰਗਾਹ ਵਿੱਚ ਵੱਖ-ਵੱਖ ਦੇਸ਼ਾਂ ਤੋਂ ਜਹਾਜ਼ ਆਉਂਦੇ ਰਹਿੰਦੇ। ਸਮੁੰਦਰ ਦੇ ਕੰਢੇ ਦੂਰ ਦੂਰ ਦੇਸ਼ਾਂ ਦੇ ਮਲਾਹ ਆਪਣੇ ਆਪਣੇ ਦੇਸ਼ ਦੀਆਂ ਅਦਭੁੱਤ ਕਹਾਣੀਆਂ ਸੁਣਾਉਂਦੇ ਰਹਿੰਦੇ। ਕੋਲੰਮਬਸ ਨੂੰ ਮਲਾਹਾਂ ਦੀਆਂ ਕਹਾਣੀਆਂ ਬੜੀਆਂ ਪਿਆਰੀਆਂ ਲੱਗਦੀਆਂ ਸਨ, ਜਿਸ ਕਰਕੇ ਉਹ ਸਾਰੀ ਦਿਹਾੜੀ ਇਨ੍ਹਾਂ ਦੀਆਂ ਕਹਾਣੀਆਂ ਸੁਣਦਾ ਰਹਿੰਦਾ ਸੀ।

ਕੋਲੰਮਬਸ ਨੇ ਇਨ੍ਹਾਂ ਮਲਾਹਾਂ ਕੋਲੋਂ ਭਾਰਤ ਦੀ ਬਹੁਤ ਪ੍ਰਸੰਸਾ

ਸੁਣੀ ਸੀ ਕਿ ਭਾਰਤ ਦਾ ਨਾਂ ਸੋਨੇ ਦੀ ਚਿੜੀ ਹੈ । ਭਾਰਤ ਬਹੁਤ ਅਮੀਰ ਹੈ । ਇੱਥੇ ਦੁੱਧ ਦੀਆਂ ਨਦੀਆਂ ਵੱਗਦੀਆਂ ਹਨ । ਭਾਰਤ ਵਿੱਚ ਲੋਕ ਬਹੁਤ ਸੋਹਣਾ ਖਾਂਦੇ ਹਨ, ਬਹੁਤ ਸੁੰਦਰ ਬਸਤਰ ਪਹਿਨਦੇ ਹਨ ਤੇ ਬਹੁਤ ਸੋਹਣੇ ਸੱਜੇ ਹੋਏ ਮਕਾਨਾਂ ਵਿੱਚ ਰਹਿੰਦੇ ਹਨ । ਸਾਰੇ ਦੇਸ਼ ਵਿੱਚ ਹਰ ਭਾਂਤ ਦਾ ਸੁੱਖ ਤੇ ਅਰਾਮ ਹੈ । ਉਸ ਸਮੇਂ ਯੂਰਪ ਤੋਂ ਭਾਰਤ ਪੁੱਜਣ ਲਈ ਸਮੁੰਦਰੀ ਰਾਹ ਦਾ ਕਿਸੇ ਨੂੰ ਪਤਾ ਨਹੀਂ ਸੀ । ਕੋਲੰਮਬਸ ਦੇ ਮਨ ਵਿੱਚ ਭਾਰਤ ਜਾਣ ਲਈ ਤੇ ਸਮੁੰਦਰੀ ਰਾਹ ਲੱਭਣ ਦੀ ਚਾਹ ਪੈਦਾ ਹੋਈ ।

ਭਾਰਤ ਦੀ ਪ੍ਰਸ਼ੰਸਾ ਸੁਣ ਕੇ ਕੋਲੰਮਬਸ ਭਾਰਤ ਜਾਣ ਦੇ ਸੁਪਨੇ ਲੈਣ ਲੱਗ ਪਿਆ । ਉਸ ਦੇ ਘਰ ਦਿਆਂ ਨੇ ਉਸ ਨੂੰ ਸਮਝਾਇਆ ਕਿ ਜੇ ਉਹ ਮਲਾਹ ਹੀ ਬਣਨਾ ਚਾਹੁੰਦਾ ਹੈ ਤਾਂ ਉਸ ਨੂੰ ਚੰਗਾ ਪੜ੍ਹਿਆ ਲਿਖਿਆ ਸਿਆਣਾ ਮਲਾਹ ਬਣਨਾ ਚਾਹੀਦਾ ਹੈ । ਉਨ੍ਹਾਂ ਨੇ ਕਿਹਾ ਕਿ ਅਨਪੜ੍ਹ ਮਲਾਹ ਕਦੀ ਵੀ ਭਾਰਤ ਵਰਗੇ ਦੇਸ ਦਾ ਸਮੁੰਦਰੀ ਰਾਹ ਨਹੀਂ ਲੱਭ ਸਕਦਾ । ਮਲਾਹ ਨੂੰ ਭੂਗੋਲਿਕ, ਸਮਾਜਕ ਤੇ ਜੋਤਿਸ਼ ਦਾ ਗਿਆਨ ਹੋਣਾ ਬਹੁਤ ਜ਼ਰੂਰੀ ਹੈ । ਕੋਲੰਮਬਸ ਭਾਰਤ ਜਾਣਾ ਚਾਹੁੰਦਾ ਸੀ । ਇਸ ਚਾਹ ਨੂੰ ਪੂਰਾ ਕਰਨ ਲਈ ਉਹ ਸਭ ਕੁਝ ਕਰਨ ਨੂੰ ਤਿਆਰ ਸੀ । ਉਹ ਪੜ੍ਹਨ ਲਈ ਮੰਨ ਗਿਆ । ਉਹ ਇੱਕ ਵਿੱਦਿਆਲੇ ਵਿੱਚ ਪੜ੍ਹਨ ਲੱਗ ਪਿਆ । ਉਹ ਬੜੀ ਲਗਨ ਨਾਲ ਰੇਖਾ ਗਣਿਤ ਤੇ ਜੋਤਿਸ਼ ਪੜ੍ਹਨ ਲੱਗਾ । ਉਹ ਜਹਾਜ਼ ਚਲਾਉਣ ਦੇ ਹੁਨਰ ਵਿੱਚ ਨਿਪੁੰਨ ਹੋਣ ਲਈ ਜਹਾਜ਼ ਸਬੰਧੀ ਸਾਰਾ ਗਿਆਨ ਪ੍ਰਾਪਤ ਕਰਨਾ ਚਾਹੁੰਦਾ ਸੀ । ਇਸ ਲਈ ਕੋਲੰਮਬਸ ਜਹਾਜ਼ ਬਣਾਉਣ ਵਾਲੇ ਕਾਰੀਗਰਾਂ ਤੋਂ ਜਹਾਜ਼ ਦੇ ਇੱਕਲੇ ਇੱਕਲੇ ਪੁਰਜ਼ੇ ਬਾਬਤ ਪੂਰਾ ਗਿਆਨ ਪ੍ਰਾਪਤ ਕਰਨਾ ਰਹਿੰਦਾ ਸੀ ।

ਉਹ ਦਿਨ ਰਾਤ ਆਪਣੀ ਧੁਨ ਵਿੱਚ ਜਹਾਜ਼ਾਂ ਸਬੰਧੀ, ਰੁੱਤਾਂ ਸਬੰਧੀ ਤੇ ਸਮੁੰਦਰ ਸਬੰਧੀ ਗਿਆਨ ਪ੍ਰਾਪਤ ਕਰਦਾ ਰਹਿੰਦਾ । ਉਸ ਦੇ ਅੰਦਰ ਇੱਕ ਬਹੁਤ ਹੀ ਸ਼ਕਤੀਸ਼ਾਲੀ ਉਮੰਗ ਸੀ ਕਿ ਉਹ ਐਸੀ ਧਰਤੀ ਲੱਭੇ, ਜਿਹੜੀ ਅਜੇ ਤੀਕ ਨਾ ਲੱਭੀ ਗਈ ਹੋਵੇ ਅਤੇ ਜਿਸ

ਉੱਤੇ ਅਜੇ ਤੀਕ ਕਿਸੇ ਮਲਾਹ ਨੇ ਪੈਰ ਨਾ ਰੱਖਿਆ ਹੋਵੇ ।

ਇਉਂ ਹੌਲੀ ਹੌਲੀ ਕੋਲੰਮਬਸ ਬਹੁਤ ਸਿਆਣਾ ਹੋ ਗਿਆ । ਉਸ ਨੇ ਬਹੁ-ਪੱਖੀ ਗਿਆਨ ਪ੍ਰਾਪਤ ਕਰ ਲਿਆ ।

ਪਹਿਲੀ ਵਾਰੀ ਕੋਲੰਮਬਸ ਨੇ ਚੌਦਾਂ ਸਾਲ ਦੀ ਉਮਰ ਵਿੱਚ ਸਮੁੰਦਰ ਦੀ ਯਾਤਰਾ ਕੀਤੀ । ਉਹ ਇੱਕ ਜਹਾਜ਼ ਵਿੱਚ ਹੀ ਕੰਮ ਕਰਨ ਲੱਗ ਪਿਆ । ਉਹ ਜਹਾਜ਼ ਵਿੱਚ ਮਾਨ-ਚਿੱਤਰ, ਗਲੋਬ ਅਤੇ ਕਈ ਭਾਂਤ ਦੇ ਯੰਤਰ ਬਣਾਇਆ ਕਰਦਾ ਸੀ । ਉਹ ਸਮੁੰਦਰੀ ਯਾਤਰਾ ਵਿੱਚ ਦਿਸ਼ਾਵਾਂ, ਜਹਾਜ਼ਾਂ ਦੀ ਚਾਲ, ਰੁੱਤਾਂ ਤੇ ਵਿੱਥ ਦੱਸਣ ਵਾਲੇ ਯੰਤਰਾਂ ਨੂੰ ਸਮਝਣ ਅਤੇ ਵਰਤਣ ਵਿੱਚ ਬਹੁਤ ਮਗਨ ਰਹਿੰਦਾ ਸੀ । ਇੱਕ ਦਿਨ ਉਸ ਦੀ ਨਿਗਾਹ ਐਸੇ ਮਾਨ-ਚਿੱਤਰ ਉੱਤੇ ਪਈ, ਜਿਸ ਵਿੱਚ ਦੱਸਿਆ ਹੋਇਆ ਸੀ ਕਿ ਭਾਰਤ ਜਾਣ ਲਈ ਪੱਛਮੀ ਪਾਸੇ ਤੋਂ ਯਾਤਰਾ ਕਰਨੀ ਪਵੇਗੀ । ਇਸ ਨਾਲ ਉਸ ਦਾ ਦਿਲ ਭਾਰਤ ਪੁੱਜਣ ਲਈ ਵਿਆਕੁਲ ਹੋ ਗਿਆ ।

ਭਾਰਤ ਲਈ ਯਾਤਰਾ ਅਰੰਭ ਕਰਨੀ ਕੋਈ ਸੌਖਾ ਕੰਮ ਨਹੀਂ ਸੀ । ਉਸ ਲਈ ਜਹਾਜ਼ੀ-ਬੇੜਾ, ਮਲਾਹ ਅਤੇ ਬਹੁਤ ਸਾਰੇ ਧਨ ਦੀ ਲੋੜ ਸੀ ।

ਕੋਲੰਮਬਸ ਪੁਰਤਗਾਲ ਦੇ ਰਾਜੇ ਕੋਲ ਸਹਾਇਤਾ ਲਈ ਗਿਆ, ਪਰ ਉਸ ਨੇ ਜੁਆਬ ਦੇ ਦਿੱਤਾ ਕਿਉਂਕਿ ਰਾਜੇ ਨੂੰ ਕੋਲੰਮਬਸ ਦੀਆਂ ਗੱਲਾਂ ਉੱਤੇ ਪੂਰਾ ਵਿਸ਼ਵਾਸ ਨਾ ਆਇਆ । ਉਸ ਨੂੰ ਕੋਲੰਮਬਸ ਦੀਆਂ ਗੱਲਾਂ ਐਵੇਂ ਹਵਾਈ ਘੋੜੇ ਹੀ ਜਾਪਦੇ ਸਨ । ਕੋਲੰਮਬਸ ਬਹੁਤ ਉਦਾਸ ਹੋ ਗਿਆ ।

ਕੋਲੰਮਬਸ ਸਪੇਨ ਦੇ ਰਾਜੇ ਕੋਲ ਗਿਆ ਤੇ ਬੇਨਤੀ ਕੀਤੀ, 'ਮਹਾਰਾਜ ! ਮੈਂ ਭਾਰਤ ਦਾ ਸਮੁੰਦਰੀ ਰਾਹ ਲੱਭਣ ਜਾ ਰਿਹਾ ਹਾਂ । ਮੈਂ ਰਾਹ ਜ਼ਰੂਰ ਲੱਭ ਲਵਾਂਗਾ । ਭਾਰਤ ਬਹੁਤ ਅਮੀਰ ਤੇ ਧਨੀ ਦੇਸ਼ ਹੈ । ਉਸ ਦੇਸ਼ ਨਾਲ ਵਿਉਪਾਰ ਕਰਨ ਦਾ ਸਮੁੰਦਰੀ ਰਾਹ ਖੁਲ੍ਹ ਜਾਵੇਗਾ ਤੇ ਤੁਹਾਡੇ ਦੇਸ਼ ਨੂੰ ਬਹੁਤ ਲਾਭ ਹੋਵੇਗਾ । ਤੁਸੀਂ ਮੇਰੀ ਸਹਾਇਤਾ ਕਰੋ ।'

'ਤੂੰ ਭਾਰਤ ਦਾ ਸਮੁੰਦਰੀ ਰਾਹ ਨਹੀਂ ਲੱਭ ਸਕਦਾ । ਤੂੰ ਸਮੁੰਦਰ ਰਾਹੀਂ ਕਦੀ ਵੀ ਭਾਰਤ ਨਹੀਂ ਪੁੱਜ ਸਕਦਾ । ਇਸ ਲਈ ਮੈਂ ਸਹਾਇਤਾ ਨਹੀਂ ਦੇ ਸਕਦਾ । ਮੈਂ ਆਪਣਾ ਧਨ ਐਵੇਂ ਬੇਅਰਥ ਨਹੀਂ ਗੁਆ ਸਕਦਾ' ਰਾਜੇ ਨੇ ਕੋਲੰਮਬਸ ਦੀ ਗੱਲ ਮੰਨਣੋਂ ਇਨਕਾਰ ਕਰਦਿਆਂ ਕਿਹਾ ।

ਰਾਜੇ ਦੇ ਕੋਲ ਉਸ ਦੀ ਰਾਣੀ ਵੀ ਬੈਠੀ ਸੀ । ਉਹ ਕੋਲੰਮਬਸ ਦੀਆਂ ਗੱਲਾਂ ਤੋਂ ਬਹੁਤ ਪ੍ਰਭਾਵਤ ਹੋਈ ਤੇ ਕਹਿਣ ਲੱਗੀ. 'ਤੁਸੀਂ ਇਸ ਨੌਜਵਾਨ ਮਲਾਹ ਦਾ ਦਿਲ ਨਾ ਤੋੜੋ । ਜੋ ਇਹ ਕਹਿ ਰਿਹਾ ਹੈ ਜ਼ਰੂਰ ਕਰਕੇ ਵਿਖਾਏਗਾ । ਇਸ ਦੀਆਂ ਅੱਖਾਂ ਵਿੱਚੋਂ ਸਵੈ-ਭਰੋਸਾ ਪ੍ਰਗਟ ਹੋ ਰਿਹਾ ਹੈ ।'

ਰਾਜੇ ਨੇ ਰਾਣੀ ਦੀ ਗੱਲ ਮੰਨ ਲਈ ਤੇ ਕੋਲੰਮਬਸ ਦੀ ਸਹਾਇਤਾ ਕਰਨ ਦਾ ਫ਼ੈਸਲਾ ਕਰ ਲਿਆ ।

ਰਾਜੇ ਨੇ ਕੋਲੰਮਬਸ ਨੂੰ ਤਿੰਨ ਜਹਾਜ਼ਾਂ ਦਾ ਬੇੜਾ ਤੇ ਨੱਬੇ ਮਲਾਹ ਦਿੱਤੇ । ਯਾਤਰੀਆਂ ਲਈ ਕਾਫ਼ੀ ਭੋਜਨ ਸਮੱਗਰੀ ਦਿੱਤੀ । ਸੋ 3 ਅਗਸਤ 1492 ਨੂੰ ਕੋਲੰਮਬਸ ਨੇ ਭਾਰਤ ਦਾ ਸਮੁੰਦਰੀ ਰਾਹ ਲੱਭਣ ਲਈ ਯਾਤਰਾ ਅਰੰਭੀ । ਉਹ ਖ਼ੁਸ਼ੀ ਵਿੱਚ ਝੂਮ ਰਿਹਾ ਸੀ । ਉਸ ਨੂੰ ਆਪਣੀ ਸਫ਼ਲਤਾ ਉੱਤੇ ਅਟੁੱਟ ਭਰੋਸਾ ਸੀ ।

ਉਸ ਸਮੇਂ ਜਹਾਜ਼ ਬਹੁਤ ਛੋਟੇ ਹੁੰਦੇ ਹਨ । ਉਹ ਹੌਲੀ ਹੌਲੀ ਚਲਦੇ ਸਨ । ਉਹ ਅੱਜ ਕੱਲ੍ਹ ਦੇ ਜਹਾਜ਼ਾਂ ਵਾਂਗ ਲੋਹੇ ਦੀਆਂ ਚਾਦਰਾਂ ਦੇ ਨਹੀਂ ਸਨ ਬਣੇ ਹੁੰਦੇ । ਉਹ ਲੱਕੜੀ ਦੇ ਬਣੇ ਹੋਏ ਹੁੰਦੇ ਸਨ । ਲੱਕੜ ਪਾਣੀ ਵਿੱਚ ਗੱਲ ਜਾਇਆ ਕਰਦੀ ਸੀ । ਕਈ ਵਾਰੀ ਜੁੜੇ ਫੱਟਿਆਂ ਦੀਆਂ ਦਰਜ਼ਾਂ ਖੁੱਲ੍ਹ ਜਾਂਦੀਆਂ ਸਨ ਤੇ ਪਾਣੀ ਅੰਦਰ ਚਲਾ ਜਾਂਦਾ ਸੀ । ਇਸ ਲਈ ਜਹਾਜ਼ਾਂ ਦੀ ਨਾਲੋਂ ਨਾਲ ਮੁਰੰਮਤ ਕਰਾਉਣੀ ਪੈਂਦੀ ਸੀ । ਸਮੁੰਦਰੀ ਵਾਯੂ-ਮੰਡਲ ਵਿੱਚ ਯਾਤਰੀਆਂ ਨੂੰ ਕਈ ਭਾਂਤ ਦੀਆਂ ਬੀਮਾਰੀਆਂ ਵੀ ਲੱਗ ਜਾਇਆ ਕਰਦੀਆਂ ਸਨ । ਇਸ ਲਈ ਉਨ੍ਹਾਂ ਦਿਨਾਂ ਵਿੱਚ ਜਹਾਜ਼ ਰਾਹੀਂ ਸਫ਼ਰ ਕਰਨਾ ਬਹੁਤ ਕਠਨ ਸੀ । ਮੌਤ ਨਾਲ ਖੇਡਣਾ ਸੀ ।

ਕੋਲੰਮਬਸ ਨੂੰ ਵੀ ਕਈ ਕਸ਼ਟਾਂ ਦਾ ਸਾਹਮਣਾ ਕਰਨਾ ਪਿਆ। ਇੱਕ ਵਾਰੀ ਜਹਾਜ਼ ਦੇ ਪਾਸਿਆਂ ਦੀਆਂ ਦਰਜ਼ਾਂ ਵਿੱਚੋਂ ਦੀ ਪਾਣੀ ਅੰਦਰ ਆ ਗਿਆ। ਪਾਣੀ ਵੇਖ ਕੇ ਮਲਾਹ ਤੇ ਯਾਤਰੀ ਬੱਚਿਆਂ ਵਾਂਗ ਰੋਣ ਲੱਗ ਪਏ। ਉਨ੍ਹਾਂ ਨੇ ਅੱਗੇ ਜਾਣੋਂ ਇਨਕਾਰ ਕਰ ਦਿੱਤਾ। ਉਹ ਕੋਲੰਮਬਸ ਦੀ ਵਿਰੋਧਤਾ ਕਰਨ ਲੱਗ ਪਏ। ਕੋਲੰਮਬਸ ਨੇ ਬੜਾ ਸਮਝਾਇਆ। ਉਹ ਇੱਕ ਸ਼ਰਤ ਤੇ ਮੰਨੇ ਕਿ ਜੇ ਕੱਲ ਸਵੇਰ ਤੱਕ ਧਰਤੀ ਨਾ ਦਿੱਸੀ ਤਾਂ ਉਹ ਵਾਪਸ ਮੁੜ ਜਾਣਗੇ

ਕੋਲੰਮਬਸ ਨਾ ਪਿੱਛਾਂਹ ਮੁੜਨਾ ਚਾਹੁੰਦਾ ਸੀ ਤੇ ਨਾ ਉਹ ਪਿੱਛਾਂਹ ਮੁੜਨਾ ਜਾਣਦਾ ਸੀ। ਉਹ ਯਾਤਰਾ ਵਿੱਚਕਾਰ ਨਹੀਂ ਸੀ ਖ਼ਤਮ ਕਰਨਾ ਚਾਹੁੰਦਾ। ਉਹ ਆਪਣੀ ਹਾਰ ਮੰਨਣ ਨੂੰ ਤਿਆਰ ਨਹੀਂ ਸੀ।

ਗਿਆਰਾਂ ਅਕਤੂਬਰ ਦੀ ਰਾਤ ਸੀ। ਕੋਲੰਮਬਸ ਜਹਾਜ਼ ਦੇ ਪਿੱਛਲੇ ਪਾਸੇ ਚਲਾ ਗਿਆ। ਉੱਥੇ ਉਹ ਬੜੇ ਪਿਆਰ ਤੇ ਤਰਲੇ ਨਾਲ ਪ੍ਰਮਾਤਮਾ ਅੱਗੇ ਅਰਦਾਸ ਕਰਨ ਲੱਗਾ, 'ਹੇ ਪ੍ਰਮਾਤਮਾ ! ਮਿਹਰ ਕਰੀਂ। ਜੇ ਧਰਤੀ ਸਵੇਰ ਤੱਕ ਨਾ ਦਿੱਸੀ ਤਾਂ ਮੈਨੂੰ ਮਲਾਹਾਂ ਨਾਲ ਕੀਤੀ ਸ਼ਰਤ ਅਨੁਸਾਰ ਪਿੱਛਾਂਹ ਮੁੜਨਾ ਪਵੇਗਾ। ਇਉਂ ਮੇਰੀ ਬਹੁਤ ਵੱਡੀ ਹਾਰ ਹੋਵੇਗੀ। ਪ੍ਰਮਾਤਮਾ ਹੁਣ ਤੂੰ ਮੇਰਾ ਸਹਾਰਾ ਏਂ।'

ਕੋਲੰਮਬਸ ਇਉਂ ਅਰਦਾਸ ਕਰਦਾ ਹੱਥ ਜੋੜੀ ਖੜਾ ਰਿਹਾ। ਐਨੇ ਨੂੰ ਇੱਕ ਚਮਕਾਰਾ ਜਿਹਾ ਦਿਸਿਆ। ਉਹ ਪ੍ਰਕਾਸ਼ ਨੂੰ ਅੱਖਾਂ ਪਾੜ ਪਾੜ ਕੇ ਵੇਖਣ ਲੱਗ ਪਿਆ। ਉਸ ਨੂੰ ਪੱਕਾ ਨਿਸਚਾ ਸੀ ਕਿ ਇਹੋ ਜਿਹਾ ਪ੍ਰਕਾਸ਼ ਧਰਤੀ ਉੱਤੇ ਹੀ ਹੋ ਸਕਦਾ ਹੈ। ਉਹ ਸਾਰੀ ਰਾਤ ਖੜਾ ਹੀ ਇਸ ਪ੍ਰਕਾਸ਼ ਵੱਲ ਵੇਖਦਾ ਰਿਹਾ ਤੇ ਸੋਚਦਾ ਰਿਹਾ।

ਜਦ ਸਵੇਰੇ ਪੋਹ ਫਟਾਲਾ ਹੋਇਆ ਤਾਂ ਉਸ ਨੂੰ ਧਰਤੀ ਵਿਖਾਈ ਦਿੱਤੀ। ਉਹ ਖ਼ੁਸ਼ੀ ਵਿੱਚ ਝੂਮ ਉੱਠਿਆ, 'ਧਰਤੀ, ਧਰਤੀ ..... ਏਥੇ ਧਰਤੀ ... ਵਾਹ ਪ੍ਰਮਾਤਮਾ .... ਧਰਤੀ'।

ਸਾਰੇ ਮਲਾਹ ਵੀ ਧਰਤੀ ਵੇਖ ਕੇ ਬਹੁਤ ਖ਼ੁਸ਼ ਹੋਏ। ਬੇੜਾ ਧਰਤੀ ਦੇ ਕੰਢੇ ਲੱਗਾ। ਸਾਰੇ ਧਰਤੀ ਉੱਤੇ ਉੱਤਰੇ।

ਕੋਲੰਮਬਸ ਨੇ ਧਰਤੀ ਉੱਤੇ ਪੈਰ ਰੱਖਦਿਆਂ ਹੀ ਪ੍ਰਮਾਤਮਾ ਦਾ ਧੰਨਵਾਦ ਕੀਤਾ, 'ਧੰਨ ਭਗਵਾਨ, ਤੂੰ ਮੇਰੀ ਇੱਜ਼ਤ ਰੱਖ ਲਈ ।'

ਕੋਲੰਮਬਸ ਭਾਰਤ ਦਾ ਰਾਹ ਲੱਭਦਾ ਲੱਭਦਾ ਨਵੀਂ ਧਰਤੀ ਤੇ ਜਾ ਪੁੱਜਾ ਭਾਵ ਅਮਰੀਕਾ ਜਾ ਪੁੱਜਾ ।

ਕੋਲੰਮਬਸ ਇਸ ਨਵੀਂ ਦੁਨੀਆਂ ਤੋਂ ਕਈ ਪ੍ਰਕਾਰ ਦੇ ਰਤਨ, ਪਸ਼ੂ, ਪੰਛੀ, ਬੂਟੇ ਅਤੇ ਇੱਕ ਇਸਤਰੀ ਲੈ ਕੇ ਸਪੇਨ ਪੁੱਜਾ ।

ਰਾਜੇ ਦੇ ਦਰਬਾਰ ਵਿੱਚ ਕੋਲੰਮਬਸ ਨੇ ਰਾਜੇ ਨੂੰ ਬਹੁਤ ਕੀਮਤੀ ਹੀਰੇ ਭੇਟਾ ਕੀਤੇ । ਰਾਜਾ ਬਹੁਤ ਖ਼ੁਸ਼ ਹੋਇਆ, 'ਕੋਲੰਮਬਸ, ਤੂੰ ਸੱਚੀਂ ਮਹਾਨ ਹੈਂ । ਤੂੰ ਜੋ ਕਿਹਾ ਸੀ, ਸੋ ਕਰਕੇ ਵਿਖਾਇਆ ਹੈ । ਤੂੰ ਸਾਬਤ ਕਰ ਦਿੱਤਾ ਕਿ ਜਿੱਥੇ ਚਾਹ ਹੈ, ਉੱਥੇ ਰਾਹ ਜ਼ਰੂਰ ਮਿਲ ਜਾਂਦਾ ਹੈ । ਤੂੰ ਇਹ ਵੀ ਸਿੱਧ ਕਰ ਦਿੱਤਾ ਕਿ ਸੱਚੀ ਅਰਦਾਸ ਕਦੀ ਬੇਅਰਥ ਨਹੀਂ ਜਾਂਦੀ । ਹਿੰਮਤ ਤੇ ਲਗਨ ਨਾਲ ਕੰਮ ਕਰਨ ਵਾਲਿਆਂ ਦੀ ਪ੍ਰਮਾਤਮਾ ਵੀ ਸਹਾਇਤਾ ਕਰਦਾ ਹੈ' । ਰਾਜੇ ਨੇ ਕੋਲੰਮਬਸ ਦਾ ਸਤਿਕਾਰ ਕੀਤਾ । ਸਪੇਨ ਦੇ ਸਾਰੇ ਲੋਕਾਂ ਨੇ ਵੀ ਉਸ ਦੀ ਪ੍ਰਸ਼ੰਸਾ ਕੀਤੀ ।

## ਅਭਿਆਸ

1. **ਲਿਖੋ**—ਉਹ ਆਪਣੀ ਹਾਰ ਮੰਨਣ ਨੂੰ ਤਿਆਰ ਨਹੀਂ ਸੀ । ਜਿੱਥੇ ਚਾਹ ਹੈ ਉੱਥੇ ਰਾਹ ਜ਼ਰੂਰ ਮਿਲ ਜਾਂਦਾ ਹੈ ।
2. **ਦੱਸੋ**—(1) ਕੋਲੰਮਬਸ ਕਿੱਥੇ ਜਨਮਿਆ ਸੀ ?
   (2) ਉਸ ਦਾ ਘਰ ਕਿੱਥੇ ਸੀ ?
   (3) ਬਚਪਨ ਤੋਂ ਉਸ ਨੂੰ ਕਿਸ ਚੀਜ਼ ਨਾਲ ਪਿਆਰ ਸੀ ?
   (4) ਕੋਲੰਮਬਸ ਨੇ ਮਲਾਹਾਂ ਕੋਲੋਂ ਕਿਸ ਦੇਸ਼ ਦੀ ਸਭ ਤੋਂ ਵੱਧ ਪ੍ਰਸ਼ੰਸਾ ਸੁਣੀ ਸੀ ?
   (5) ਮਲਾਹ ਭਾਰਤ ਨੂੰ ਕਾਹਦੀ ਚਿੜੀ ਕਿਹਾ ਕਰਦੇ ਸਨ ?
   (6) ਕੋਲੰਮਬਸ ਅੰਦਰ ਕਿਹੜੀ ਚਾਹ ਪੈਦਾ ਹੋਈ ?
   (7) ਮਲਾਹ ਨੂੰ ਕਿਹੜਾ ਗਿਆਨ ਹੋਣਾ ਜ਼ਰੂਰੀ ਹੈ ?
   (8) ਕੋਲੰਮਬਸ ਨੇ ਕਿੰਨ ਸਾਲ ਦੀ ਉਮਰ ਵਿੱਚ ਸਮੁੰਦਰੀ ਯਾਤਰਾ ਅਰੰਭੀ ?

(9) ਪੁਰਤਗਾਲ ਦੇ ਰਾਜੇ ਤੋਂ ਨਿਰਾਸ਼ ਹੋ ਕੇ ਕੋਲੰਮਬਸ ਕਿਸ ਦੇਸ਼ ਦੇ ਰਾਜੇ ਕੋਲ ਗਿਆ ?

(10) ਕਿਸ ਦੀ ਸਿਫਾਰਸ਼ ਨਾਲ ਰਾਜੇ ਨੇ ਕੋਲੰਮਬਸ ਦੀ ਗੱਲ ਮੰਨੀ ?

(11) ਰਾਜੇ ਨੇ ਕਿੰਨੇ ਜਹਾਜ਼ਾਂ ਦਾ ਬੇੜਾ ਦਿੱਤਾ ਤੇ ਕਿੰਨੇ ਮਲਾਹ ਦਿੱਤੇ ?

(12) ਉਦੋਂ ਜਹਾਜ਼ ਕਿਸ ਚੀਜ਼ ਦੇ ਬਣੇ ਹੋਏ ਹੁੰਦੇ ਸਨ ?

(13) ਯਾਤਰੀ ਕਿਸ ਸ਼ਰਤ ਤੇ ਵਾਪਸ ਨਾ ਮੁੜਨਾ ਮੰਨੇ ?

(14) ਕੋਲੰਮਬਸ ਨੇ ਕਿਸ ਅੱਗੇ ਅਰਦਾਸ ਕੀਤੀ ?

(15) ਕੋਲੰਮਬਸ ਭਾਰਤ ਦੀ ਥਾਂ ਕਿੱਥੇ ਜਾ ਪੁੱਜਾ ?

**3. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—**

ਹਵਾਈ-ਘੋੜੇ, ਸਵੈ-ਭਰੋਸਾ, ਹਿੰਮਤ, ਲਗਨ, ਉਤਸ਼ਾਹ, ਨਿਪੁੰਨ, ਵਿਸ਼ਵਾਸ, ਪੋਹ--ਫੁਟਾਲਾ ।

**4. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :-**

| | |
|---|---|
| ਭਰੋਸਾ | ਸਵੈ-ਭਰੋਸਾ |
| ਦਾਈਆ | ............................. |
| ਵਿਸ਼ਵਾਸ | ............................. |
| ਸਮਰੱਥ | ............................. |
| ਸੰਪੂਰਨ | ............................. |

**5. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**

(1) ਸਵੇਰੇ ਹੀ ਸਮੁੰਦਰ ਦੇ ............ ਚਲਾ ਜਾਂਦਾ ਹੈ । (ਕੰਢੇ/ਵਿੱਚ)

(2) ਭਾਰਤ ਬਹੁਤ ...................... ਹੈ । (ਅਮੀਰ/ਗ਼ਰੀਬ)

(3) ਇੱਕਲੇ ਇੱਕਲੇ .................... ਬਾਬਤ ਪੂਰਾ ਗਿਆਨ ਪ੍ਰਾਪਤ ਕਰਦਾ ਰਹਿੰਦਾ ਸੀ । (ਪੁਰਜ਼ੇ/ਸ਼ਹਿਰ)

(4) ਇਸ ਨਾਲ ਉਸ ਦਾ ਦਿਲ ਭਾਰਤ ਪੁੱਜਣ ਲਈ .................... ਹੋ ਗਿਆ । (ਵਿਆਕੁਲ/ਉਦਾਸ)

(5) ਉਸ ਸਮੇਂ ਦੇ ਜਹਾਜ਼ ਬਹੁਤ ......... ਹੁੰਦੇ ਸਨ । (ਛੋਟੇ/ਵੱਡੇ)

**6. ਵਾਕ ਪੂਰੇ ਕਰੋ :—**

(1) ਤੂੰ ਜੋ ਕਿਹਾ ਸੀ .................................

(2) ਜਿੱਥੇ ਚਾਹ ਹੈ, ਉੱਥੇ .......................................

(3) ਸੱਚੀ ਅਰਦਾਸ ਕਦੀ .......................................

(4) ਭਾਰਤ ਦਾ ਰਾਹ ਲੱਭਦਾ ਲੱਭਦਾ ਨਵੀਂ ..............................

(5) ਕੋਲੰਮਬਸ ਨਾ ਪਿੱਛਾਹ ਮੁੜਨਾ ਚਾਹੁੰਦਾ ਸੀ ਤੇ ਨਾ ..............



## ਪਾਠ ਅਠਾਰ੍ਹਵਾਂ

# ਛਾਪਾਖ਼ਾਨਾ




ਸੰਗੀਤ ਨੇ ਲਿਫ਼ਾਫ਼ਾ ਬੰਦ ਕਰਕੇ ਉੱਤੇ ਆਪਣੀ ਮੋਹਰ ਲਾ ਦਿੱਤੀ । ਕੋਲ ਉਸ ਦਾ ਛੋਟਾ ਵੀਰ ਰਵੀ ਬੈਠਾ ਸੀ । ਉਹ ਮੋਹਰ ਚੁੱਕ ਕੇ ਬੋਲਿਆ, 'ਭੈਣ ਜੀ ! ਇਹ ਕੀ ਹੈ ?' ਫੇਰ ਲਿਫ਼ਾਫ਼ੇ ਉੱਤੇ ਲੱਗੀ ਮੋਹਰ ਵੇਖ ਕੇ ਕਹਿਣ ਲੱਗਾ, 'ਭੈਣ ਜੀ, ਇਹ ਤਾਂ ਤੁਹਾਡਾ ਨਾਂ ਲਿਖਿਆ ਗਿਆ ਹੈ । ਇਹ ਕਿਵੇਂ ਹੋਇਆ ?' ਸੰਗੀਤ ਨੇ ਉੱਤਰ ਦਿੱਤਾ, 'ਵੀਰ ਜੀ, ਇਹ ਮੋਹਰ ਹੈ । ਇਸ ਦੇ ਅੱਗੇ ਪੁੱਠੇ ਸ਼ਬਦਾਂ ਵਿੱਚ ਸੰਗੀਤ ਲਿਖਿਆ ਹੋਇਆ ਹੈ । ਸੰਗੀਤ ਸ਼ਬਦ ਦੇ ਅੱਖਰ ਬਾਹਰ ਨੂੰ ਉਭਰੇ ਹੋਏ ਹਨ । ਜਦ ਮੈਂ ਮੋਹਰ ਦੇ ਮੂੰਹ ਨੂੰ ਡੱਬੀ ਦੀ ਸਿਆਹੀ ਤੇ ਲਾਇਆ ਤਾਂ ਸਿਆਹੀ ਅੱਖਰਾਂ ਦੇ ਮੂੰਹ ਤੇ ਲੱਗ ਗਈ । ਜਦ ਮੈਂ ਮੋਹਰ ਲਿਫ਼ਾਫ਼ੇ ਉੱਤੇ ਲਾਈ ਤਾਂ ਮੇਰਾ ਨਾਂ ਲਿਫ਼ਾਫ਼ੇ ਉੱਤੇ ਲਿਖਿਆ ਗਿਆ । ਇਉਂ ਮੈਨੂੰ ਹੱਥ ਨਾਲ ਵਾਰ ਵਾਰ ਲਿਖਣ ਦੀ ਲੋੜ ਨਹੀਂ । ਮੋਹਰ ਨਾਲ ਜਿੰਨੀ ਵਾਰੀ ਮਰਜ਼ੀ ਮੈਂ ਆਪਣਾ ਨਾਂ ਲਿਖ ਸਕਦੀ ਹਾਂ । ਦਫ਼ਤਰਾਂ ਵਿੱਚ ਕਾਗਜ਼ ਉੱਤੇ ਅਫ਼ਸਰ ਦੇ

ਨਾਂ ਦੀ ਮੋਹਰ ਹੀ ਲਾਈ ਜਾਂਦੀ ਹੈ, ਕਿਉਂਕਿ ਬਹੁਤ ਸਾਰਿਆਂ ਕਾਗਜ਼ਾਂ ਉੱਤੇ ਦਸਖ਼ਤ ਕਰਨੇ ਔਖੇ ਹੋਇਆ ਕਰਦੇ ਹਨ । ਇਸੇ ਜੁਗਤੀ ਨਾਲ ਠੱਪੇ ਬਣਾਏ ਜਾਂਦੇ ਹਨ । ਆਲੂ ਕੱਟ ਕੇ ਗੁੱਦੇ ਵਾਲੇ ਪਾਸੇ ਫੁੱਲ ਜਿਹਾ ਬਣਾ ਲਿਆ ਜਾਂਦਾ ਹੈ ਤੇ ਫੇਰ ਉਸ ਉੱਤੇ ਸਿਆਹੀ ਲਾ ਕੇ ਉਹ ਫੁੱਲ ਕੱਪੜੇ ਤੇ ਛਾਪ ਲਿਆ ਜਾਂਦਾ ਹੈ । ਲੱਕੜੀ ਦੇ ਠੱਪੇ ਵੀ ਇਉਂ ਹੀ ਬਣਾਏ ਜਾਂਦੇ ਹਨ, ਜਿਨ੍ਹਾਂ ਨਾਲ ਕੱਪੜਾ ਕੱਚੇ ਰੰਗ ਨਾਲ ਜਾਂ ਪੱਕੇ ਰੰਗ ਨਾਲ ਛਾਪ ਲਿਆ ਜਾਂਦਾ ਹੈ । ਜੇ ਕੱਪੜੇ ਉੱਤੇ ਫੁੱਲ ਕੱਢਣੇ ਹੋਣ, ਤਾਂ ਕੱਚੇ ਰੰਗ ਨਾਲ ਠੱਪਾ ਲਾਇਆ ਜਾਂਦਾ ਹੈ ਤੇ ਜੇ ਕੱਪੜਾ ਨਾ ਕੱਢਣਾ ਹੋਵੇ, ਤਾਂ ਪੱਕੇ ਰੰਗ ਨਾਲ ਠੱਪਾ ਲਾਇਆ ਜਾਂਦਾ ਹੈ ।'

'ਕੀ ਕੱਪੜੇ ਇਉਂ ਹੀ ਛਾਪੇ ਜਾਂਦੇ ਹਨ ?' ਰਵੀ ਨੇ ਕਿਹਾ । 'ਹਾਂ ਵੀਰ ! ਉਹ ਠੱਪੇ ਧਾਤ ਦੇ ਬਣੇ ਹੋਏ ਹੁੰਦੇ ਹਨ ਤੇ ਮਸ਼ੀਨਾਂ ਤੇ ਚਾੜ੍ਹੇ ਹੋਏ ਹੁੰਦੇ ਹਨ, ਜਿਸ ਕਰਕੇ ਮਸ਼ੀਨ ਦੇ ਚਲਣ ਨਾਲ ਆਪਣੇ ਆਪ ਕੱਪੜਾ ਛੱਪਦਾ ਜਾਂਦਾ ਹੈ' ਸੰਗੀਤ ਨੇ ਸਮਝਾਇਆ ।

'ਭੈਣ ਜੀ ! ਤੁਹਾਡੀ ਮੋਹਰ ਨਾਲ ਤੁਹਾਡਾ ਨਾਂ ਲਿਖਿਆ ਗਿਆ । ਕੀ ਸਾਡੀਆਂ ਕਿਤਾਬਾਂ ਉੱਤੇ ਅੱਖਰ ਵੀ ਇਉਂ ਮੋਹਰਾਂ ਨਾਲ ਹੀ ਲਿਖੇ ਜਾਂਦੇ ਹਨ ?' ਰਵੀ ਨੇ ਪੁੱਛਿਆ ।

ਸੰਗੀਤ ਨੇ ਕਿਹਾ, 'ਨਹੀਂ, ਪਰ ਕਿਤਾਬਾਂ ਛਾਪਣ ਜਾਂ ਕਾਗ਼ਜ਼ ਉੱਤੇ ਅੱਖਰ ਛਾਪਣ ਦੀ ਜੁਗਤੀ ਇਨ੍ਹਾਂ ਠੱਪਿਆਂ ਦੀ ਵਿਧੀ ਤੋਂ ਹੀ ਜਨਮੀ ਹੈ ।'

'ਫੇਰ ਭੈਣ ਜੀ ! ਅੱਜ ਮੈਨੂੰ ਕਿਤਾਬਾਂ ਦੀ ਛਪਾਈ ਦੀ ਕਹਾਣੀ ਹੀ ਸੁਣਾ ਦਿਓ', ਰਵੀ ਨੇ ਪਿਆਰ ਨਾਲ ਕਿਹਾ ।

ਸੰਗੀਤ ਨੇ ਕਹਾਣੀ ਇਉਂ ਸੁਣਾਈ :-

'ਕੋਸਟਰ ਨਾਂ ਦਾ ਇੱਕ ਆਦਮੀ ਜੰਗਲ ਵੱਲ ਸੈਰ ਕਰਨ ਗਿਆ । ਇਹ ਹੋਲੈਂਡ ਦਾ ਰਹਿਣ ਵਾਲਾ ਸੀ । ਆਰਾਮ ਕਰਨ ਲਈ ਉਹ ਇੱਕ ਲੱਕੜ ਉੱਤੇ ਬੈਠ ਗਿਆ । ਉਸ ਨੇ ਲੱਕੜ ਦੀ ਛਿੱਲ ਲਾਹ ਲਈ ਤੇ ਉਸ ਛਿੱਲ ਵਿੱਚੋਂ ਉਸ ਨੇ ਆਪਣੇ ਬੱਚਿਆਂ ਲਈ ਕੁਝ ਅੱਖਰ

ਕੱਟ ਲਏ । ਇਹ ਅੱਖਰ ਉਸ ਨੇ ਪਤਲੀ ਜਹੀ ਖੱਲ ਵਿੱਚ ਬੰਨ੍ਹ ਲਏ ।

ਘਰ ਪੁੱਜ ਕੇ ਉਸ ਨੇ ਇਹ ਅੱਖਰ ਬੱਚਿਆਂ ਨੂੰ ਦੇਣ ਲਈ ਖੱਲ ਵਿੱਚੋਂ ਕਢੇ । ਕੋਸਟਰ ਵੇਖ ਕੇ ਹੈਰਾਨ ਰਹਿ ਗਿਆ, ਕਿਉਂਕਿ ਖੱਲ ਉੱਤੇ ਅੱਖਰਾਂ ਦੇ ਨਿਸ਼ਾਨ ਪੈ ਗਏ ਸਨ । ਜਿਹੜੀ ਛਿੱਲ ਵਿੱਚੋਂ ਅੱਖਰ ਕੱਟੇ ਸਨ ਉਹ ਨਰਮ ਸੀ, ਜਿਸ ਕਰਕੇ ਖੱਲ ਉੱਤੇ ਅੱਖਰ ਬਣ ਗਏ ਸਨ । ਖੱਲ ਉੱਤੇ ਬਣੇ ਅੱਖਰ ਭਾਵੇਂ ਸਾਫ਼ ਨਹੀਂ ਸਨ, ਪਰ ਪੜ੍ਹੇ ਜਾਂਦੇ ਸਨ ।

ਇਉਂ ਕੋਸਟਰ ਨੂੰ ਸੁੱਝ ਗਿਆ ਕਿ ਅੱਖਰਾਂ ਉੱਤੇ ਸਿਆਹੀ ਲਾ ਕੇ ਕਿਤਾਬਾਂ ਛਾਪੀਆਂ ਜਾ ਸਕਦੀਆਂ ਹਨ । ਉਸ ਨੇ ਛਿੱਲ ਲੈ ਕੇ ਪੁੱਠ ਅੱਖਰ ਕੱਟੇ ਤੇ ਫੇਰ ਜਦ ਉਨ੍ਹਾਂ ਨੂੰ ਸਿਆਹੀ ਲਾ ਕੇ ਕਾਗ਼ਜ਼ ਤੇ ਦਬਾਇਆ ਤਾਂ ਕਾਗ਼ਜ਼ ਤੇ ਸਿੱਧੇ ਅੱਖਰ ਛਪ ਗਏ । ਸੋ ਇਉਂ ਉਹ ਹੱਥ ਨਾਲ ਹੀ ਕਾਗ਼ਜ਼ ਉੱਤੇ ਅੱਖਰ ਛਾਪਣ ਦਾ ਕੰਮ ਕਰਦਾ ਰਿਹਾ ।

'ਪਰ ਇਸ ਕਹਾਣੀ ਤੋਂ ਇਹ ਨਾ ਸਮਝ ਲਿਆ ਜਾਵੇ ਕਿ ਛਪਾਈ ਦਾ ਕੰਮ ਪਹਿਲਾਂ ਹੋਲੈਂਡ ਵਿੱਚ ਅਰੰਭ ਹੋਇਆ ਸੀ । ਸਭ ਤੋਂ ਪਹਿਲਾਂ ਛਪੀ ਕਿਤਾਬ ਚੀਨ ਵਿੱਚੋਂ ਮਿਲੀ ਹੈ, ਪਰ ਕਿਤਾਬਾਂ ਛਾਪਣ ਦੀ ਤਰੱਕੀ ਨਾ ਚੀਨ ਵਿੱਚ ਹੋਈ ਤੇ ਨਾ ਹੀ ਕਿਸੇ ਹੋਰ ਦੇਸ਼ ਵਿੱਚ ਇਸ ਕਲਾ ਦਾ ਪ੍ਰਚਾਰ ਹੋਇਆ ।

ਸਭ ਤੋਂ ਪਹਿਲਾਂ ਛਪਾਈ ਦਾ ਅਸਲੀ ਕੰਮ ਯੂਰਪ ਵਿੱਚ ਅਰੰਭ ਹੋਇਆ ਤੇ ਹੌਲੀ ਹੌਲੀ ਸਾਰੇ ਫੈਲ ਗਿਆ । ਇਹ ਹੁਨਰ ਦਿਨੋ ਦਿਨ ਤਰੱਕੀ ਕਰਦਾ ਜਾ ਰਿਹਾ ਹੈ । ਕਾਗ਼ਜ਼ ਬਣਨ ਨਾਲ ਇਹ ਕਲਾ ਹੋਰ ਵੀ ਉੱਨਤ ਹੋ ਗਈ ।

'ਫੇਰ ਅੱਖਰ ਲੱਕੜੀ ਦੀ ਥਾਂ ਧਾਤ ਦੇ ਬਣਨ ਲੱਗ ਪਏ । ਇੰਜਨ ਨਾਲ ਚੱਲਣ ਵਾਲੀ ਮਸ਼ੀਨ ਦੀ ਕਾਢ ਨਾਲ ਧਾਤ ਦੇ ਅੱਖਰਾਂ ਦੀ ਛਪਾਈ ਹੋਰ ਚੰਗੀ ਤਰ੍ਹਾਂ ਤੇ ਤੇਜ਼ੀ ਨਾਲ ਹੋਣ ਲੱਗ ਪਈ । ਮਸ਼ੀਨ ਨਾਲ ਅਖ਼ਬਾਰ ਛਾਪਣੇ ਸੌਖੇ ਹੋ ਗਏ । ਹੁਣ ਛਾਪਣ ਵਾਲੀਆਂ ਮਸ਼ੀਨਾਂ ਬਿਜਲੀ ਨਾਲ ਚਲਦੀਆਂ ਹਨ ਤੇ ਲੱਖਾਂ ਅਖ਼ਬਾਰਾਂ ਘੰਟਿਆਂ ਵਿੱਚ

ਹੀ ਛਪ ਜਾਂਦੀਆਂ ਹਨ । ਇਨ੍ਹਾਂ ਮਸ਼ੀਨਾਂ ਨਾਲ ਤਸਵੀਰਾਂ ਦੇ ਠੱਪੇ ਭਾਵ ਬਲਾਕ ਬਣਾ ਕੇ ਤਸਵੀਰਾਂ ਵੀ ਛਾਪੀਆਂ ਜਾਂਦੀਆਂ ਹਨ । ਕਈ ਰੰਗਾਂ ਵਿੱਚ ਛਪਾਈ ਕੀਤੀ ਜਾਂਦੀ ਹੈ । ਛਪਾਈ ਲਈ ਵੱਖ ਵੱਖ ਢੰਗ ਦਾ ਕਾਗ਼ਜ਼ ਵਰਤਿਆ ਜਾਂਦਾ ਹੈ । ਵੱਖ ਵੱਖ ਤਰ੍ਹਾਂ ਦੀ ਚੰਗੀ ਸਿਆਹੀ ਵਰਤੀ ਜਾਂਦੀ ਹੈ । ਅੱਖਰ ਬਣਾਉਣ ਤੇ ਤਸਵੀਰਾਂ ਦੇ ਠੱਪੇ ਜਾਂ ਬਲਾਕ ਬਣਾਉਣ ਦੇ ਨਵੇਂ ਨਵੇਂ ਢੰਗ ਕੱਢੇ ਜਾ ਰਹੇ ਹਨ । ਅੱਜ ਕੱਲ੍ਹ ਸਾਇੰਸ ਨੇ ਬਹੁਤ ਤਰੱਕੀ ਕਰ ਲਈ ਹੈ ਜਿਸ ਕਾਰਨ ਹੁਣ ਕਈ-ਕਈ ਨਵੇਂ ਢੰਗਾਂ ਨਾਲ ਛਪਾਈ ਕੀਤੀ ਜਾਂਦੀ ਹੈ ।

'ਜਿੱਥੇ ਛਪਾਈ ਹੁੰਦੀ ਹੈ, ਉਸ ਨੂੰ ਛਾਪਾਖ਼ਾਨਾ ਕਹਿੰਦੇ ਹਨ । ਉੱਥੇ ਵੱਖ ਵੱਖ ਖ਼ਾਨਿਆਂ ਵਿੱਚ ਅੱਖਰ ਪਏ ਹੁੰਦੇ ਹਨ । ਇੱਕ ਆਦਮੀ, ਜਿਸ ਨੂੰ ਕਮਪੌਜੀਟਰ ਭਾਵ ਅੱਖਰ ਜੋੜਨ ਵਾਲਾ ਕਿਹਾ ਜਾਂਦਾ ਹੈ, ਪੁੱਠੇ ਅੱਖਰ ਇੱਕ ਫ਼ੱਟੀ ਜਹੀ, ਜਿਸ ਨੂੰ ਸਟਿੱਕ ਕਿਹਾ ਜਾਂਦਾ ਹੈ, ਵਿੱਚ ਜੋੜੀ ਜਾਂਦਾ ਹੈ । ਜਦ ਲੋੜੀਂਦੇ ਅੱਖਰ ਜੁੜ ਜਾਂਦੇ ਹਨ ਤਾਂ ਉਨ੍ਹਾਂ ਨੂੰ ਘੁਟ ਕੇ ਬੰਨ੍ਹ ਲਿਆ ਜਾਂਦਾ ਹੈ ਤੇ ਮਸ਼ੀਨ ਉੱਤੇ ਚੜ੍ਹਾ ਦਿੱਤਾ ਜਾਂਦਾ ਹੈ । ਮਸ਼ੀਨ ਇਉਂ ਚਲਦੀ ਹੈ ਕਿ ਰੋਲਰ ਨਾਲ ਅੱਖਰਾਂ ਤੇ ਸਿਆਹੀ ਲੱਗ ਜਾਂਦੀ ਹੈ ਤੇ ਫੇਰ ਇਹ ਅੱਖਰ ਕਾਗ਼ਜ ਤੇ ਆ ਲੱਗਦੇ ਹਨ ਤੇ ਕਾਗ਼ਜ਼ ਉੱਤੇ ਛਪ ਜਾਂਦੇ ਹਨ । ਮਸ਼ੀਨ ਚਲਾਉਣ ਵਾਲੇ ਛਪਿਆ ਕਾਗਜ਼ ਨਾਲੋਂ ਨਾਲ ਚੁੱਕੀ ਜਾਂਦਾ ਹੈ । ਇਉਂ ਜਿੰਨੇ ਕਾਗ਼ਜ਼ ਛਾਪਣ ਦੀ ਲੋੜ ਹੁੰਦੀ ਹੈ, ਛਾਪ ਲਏ ਜਾਂਦੇ ਹਨ । ਸੋ ਵੀਰ ! ਇਉਂ ਠੱਪਿਆਂ ਦੀ ਜੁਗਤੀ ਤੋਂ ਛਾਪੇ ਦੀ ਕਲਾ ਉੱਨਤ ਹੋਈ ਹੈ ।'

'ਭੈਣ ਜੀ ! ਛਾਪੇਖ਼ਾਨੇ ਤੋਂ ਪਹਿਲਾਂ ਕਿਤਾਬਾਂ ਕਿਵੇਂ ਛੱਪਦੀਆਂ ਸਨ ?' ਰਵੀ ਨੇ ਪੁੱਛਿਆ ।

'ਵੀਰ ! ਛਾਪੇਖ਼ਾਨੇ ਤੋਂ ਪਹਿਲਾਂ ਕਿਤਾਬਾਂ ਹੱਥ ਨਾਲ ਲਿਖੀਆਂ ਜਾਂਦੀਆਂ ਸਨ' ਸੰਗੀਤ ਨੇ ਉੱਤਰ ਦਿੱਤਾ ।

'ਭੈਣ ਜੀ ! ਕੀ ਆਪਣੇ ਸ਼ਹਿਰ ਵਿੱਚ ਛਾਪਾਖ਼ਾਨਾ ਹੈ' ? ਰਵੀ ਨੇ ਪੁੱਛਿਆ ।

'ਹਾਂ ਵੀਰ ਹੈ । ਕੱਲ੍ਹ ਮੈਂ ਤੈਨੂੰ ਛਾਪਾਖ਼ਾਨਾ ਵਿਖਾ ਲਿਆਵਾਂਗੀ ।

ਹੁਣ ਤੂੰ ਇਹ ਲਿਫ਼ਾਫ਼ਾ ਡਾਕਖ਼ਾਨੇ ਲੈਟਰ ਬੌਕਸ ਵਿੱਚ ਪਾ ਆ' ਸੰਗੀਤ ਨੇ ਕਿਹਾ ।

ਰਵੀ ਆਪਣੀ ਭੈਣ ਦਾ ਲਿਫ਼ਾਫ਼ਾ ਡਾਕਖ਼ਾਨੇ ਪਾਉਣ ਚਲਾ ਗਿਆ ।

## ਅਭਿਆਸ

1. ਲਿਖੋ—ਇਹ ਤਾਂ ਤੁਹਾਡਾ ਨਾਂ ਲਿਖਿਆ ਗਿਆ ਹੈ । ਇਹ ਕਿਵੇਂ ਹੋਇਆ ?

2. ਦੱਸੋ—1. ਸੰਗੀਤ ਨੇ ਕਿਸ ਚੀਜ਼ ਤੇ ਮੋਹਰ ਲਾਈ ?
   2. ਮੋਹਰ ਦਾ ਕੀ ਲਾਭ ਹੈ ?
   3. ਠੱਪੇ ਕਿਵੇਂ ਬਣਦੇ ਹਨ ?
   4. ਕੋਸਟਰ ਨੇ ਕਿਸ ਚੀਜ਼ ਦੇ ਅੱਖਰ ਬਣਾਏ ?
   5. ਖੱਲ ਤੇ ਕਾਹਦੇ ਨਿਸ਼ਾਨ ਪੈ ਗਏ ?
   6. ਛਾਪੇਖ਼ਾਨੇ ਵਿੱਚ ਅੱਖਰ ਜੋੜਨ ਵਾਲੇ ਨੂੰ ਕੀ ਕਹਿੰਦੇ ਹਨ ?
   7. ਪਹਿਲਾਂ ਅੱਖਰ ਕਾਹਦੇ ਬਣਦੇ ਸਨ ਤੇ ਹੁਣ ਕਾਹਦੇ ਬਣਦੇ ਹਨ ?
   8. ਅੱਜ ਕੱਲ੍ਹ ਛਪਾਈ ਦੀਆਂ ਮਸ਼ੀਨਾਂ ਕਾਹਦੇ ਨਾਲ ਚਲਦੀਆਂ ਹਨ ?

3. ਖ਼ਾਲੀ ਥਾਂ ਭਰੋ :—
   1. ਉੱਤੇ ਅੱਖਰਾਂ ਦੇ .............................. ਪੈ ਗਏ ਸਨ ।
   2. ਇਸ ਕਲਾ ਦਾ .......................... ਹੋਇਆ ।
   3. ਪਹਿਲਾਂ ਕਿਤਾਬਾਂ ਹੱਥ ਨਾਲ .................... ਜਾਂਦੀਆਂ ਸਨ ।
   4. ਪੱਕੇ ਰੰਗ ਨਾਲ .......................... ਲਿਆ ਜਾਂਦਾ ਹੈ ।
   5. ਵੱਖ ਵੱਖ ਤਰ੍ਹਾਂ ਦੀ ਚੰਗੀ ....................... ਵਰਤੀ ਜਾਂਦੀ ਹੈ ।

4. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :—

| | | | |
|---|---|---|---|
| ਛਾਪਾ | ਛਾਪਾਖ਼ਾਨਾ | ਅੱਖਰ | ਅੱਖਰਾਂ |
| ਡਾਕ | ................ | ਕਿਤਾਬ | ................ |
| ਦਵਾ | ................ | ਮਸ਼ੀਨ | ................ |

5. ਕਰੋ—ਕੋਈ ਛਾਪਾਖ਼ਾਨਾ ਵੇਖੋ ।



## ਪਾਠ ਉੱਨੀਵਾਂ

# ਆਦਮੀ ਦੀ ਪਛਾਣ



ਇੱਕ ਵਾਰੀ ਇੱਕ ਰਾਜਾ ਆਪਣੇ ਵਜ਼ੀਰ ਅਤੇ ਨੌਕਰਾਂ ਨਾਲ ਜੰਗਲ ਵਿੱਚ ਸ਼ਿਕਾਰ ਖੇਡਣ ਗਿਆ । ਰਾਜੇ ਨੇ ਇੱਕ ਬਹੁਤ ਸੁੰਦਰ ਹਿਰਨ ਦਾ ਪਿੱਛਾ ਕੀਤਾ । ਹਿਰਨ ਰਾਜੇ ਦੇ ਕਾਬੂ ਨਾ ਆਇਆ ਤੇ ਰਾਜਾ ਆਪਣੇ ਸਾਥੀਆਂ ਨਾਲੋਂ ਵਿੱਛੜ ਗਿਆ । ਵਜ਼ੀਰ ਆਪਣੇ ਰਾਜੇ ਨੂੰ ਲੱਭਦਿਆਂ ਆਪਣੇ ਸਾਥੀਆਂ ਤੋਂ ਵੱਖਰਾ ਹੋ ਗਿਆ । ਇਉਂ ਰਾਜਾ, ਵਜ਼ੀਰ ਅਤੇ ਰਾਜੇ ਦੇ ਨੌਕਰ ਸਭ ਇੱਕ ਦੂਜੇ ਨਾਲੋਂ ਵਿੱਛੜ ਗਏ ।

ਇੱਕ ਨੌਕਰ ਆਪਣੇ ਰਾਜੇ ਤੇ ਵਜ਼ੀਰ ਨੂੰ ਲੱਭਦਾ ਹੋਇਆ ਇੱਕ ਕੁਟੀਆ ਲਾਗੇ ਅੱਪੜ ਗਿਆ । ਕੁਟੀਆ ਦੇ ਬਾਹਰ ਇੱਕ ਅੰਨ੍ਹਾ ਫ਼ਕੀਰ ਬੈਠਾ ਸੀ । ਨੌਕਰ ਨੇ ਫ਼ਕੀਰ ਦੇ ਕੋਲ ਆ ਕੇ ਬਹੁਤ ਕੁਰੱਖਤ ਅਵਾਜ਼ ਵਿੱਚ ਦਬਕਾ ਮਾਰਿਆ ਤੇ ਕੌੜੇ ਸ਼ਬਦਾਂ ਵਿੱਚ ਕਿਹਾ, 'ਉਏ ਅੰਨ੍ਹਿਆ,

ਇੱਥੋਂ ਦੀ ਕੋਈ ਰਾਜਾ ਜਾਂ ਵਜ਼ੀਰ ਤਾਂ ਨਹੀਂ ਲੰਘਿਆ ?'

'ਭਲੇਮਾਣਸ, ਤੈਨੂੰ ਬੋਲਣਾ ਵੀ ਨਹੀਂ ਆਉਂਦਾ' ਫ਼ਕੀਰ ਨੇ ਬੜੀ ਹਲੀਮੀ ਨਾਲ ਕਿਹਾ ।

'ਹੋਰ ਕਿੱਦਾਂ ਬੋਲੀਦਾ ਏ ? ਹੁਣ ਅੰਨ੍ਹੇ ਫ਼ਕੀਰ ਵੀ ਦਰਬਾਰੀਆਂ ਨੂੰ ਬੋਲਣਾ ਸਿਖਾਉਣ ਲੱਗੇ ਹਨ । ਤੂੰ ਸਿੱਖਿਆ ਮਗਰੋਂ ਦੇਈਂ, ਪਹਿਲਾਂ ਇਹ ਦੱਸ, ਇੱਥੋਂ ਕੋਈ ਲੰਘਿਆ ਤਾਂ ਨਹੀਂ ?' ਨੌਕਰ ਫੇਰ ਕੜਕਿਆ ।

'ਇੱਥੋਂ ਦੀ ਨਾ ਰਾਜਾ ਸਾਹਿਬ ਲੰਘੇ ਹਨ ਤੇ ਨਾ ਵਜ਼ੀਰ ਸਾਹਿਬ' ਫਕੀਰ ਬਹੁਤ ਹੀ ਨਰਮੀ ਨਾਲ ਬੋਲਿਆ ।

ਨੌਕਰ ਗਾਲ੍ਹਾਂ ਕੱਢਦਾ ਹੋਇਆ ਚਲਾ ਗਿਆ । 'ਇਨ੍ਹਾਂ ਫ਼ਕੀਰਾਂ ਦਾ ਦਿਮਾਗ਼ ਖ਼ਰਾਬ ਹੋ ਗਿਆ ਏ । ਮਲੋ-ਮਲੀ ਸਿੱਖਿਆ ਦੇਣ ਲੱਗ ਪੈਂਦੇ ਹਨ ।'

ਫ਼ਕੀਰ ਸੋਚ ਰਿਹਾ ਸੀ ਕਿ ਆਦਮੀ ਕਿਉਂ ਨਹੀਂ ਮਿੱਠਾ ਬੋਲਦਾ । ਅੰਤ ਨੂੰ ਵਜ਼ੀਰ ਆ ਗਿਆ । ਵਜ਼ੀਰ ਵੀ ਰਾਜੇ ਨੂੰ ਲੱਭ ਰਿਹਾ ਸੀ । ਵਜ਼ੀਰ ਨੇ ਫ਼ਕੀਰ ਨੂੰ ਵੇਖ ਕੇ ਪੁੱਛਿਆ, 'ਕਿਉਂ ਸੂਰਮਾ ਜੀ ! ਇੱਥੋਂ ਦੀ ਰਾਜਾ ਸਾਹਿਬ ਤਾਂ ਨਹੀਂ ਲੰਘੇ ।'

ਫ਼ਕੀਰ ਨੇ ਬੜੇ ਸਤਿਕਾਰ ਨਾਲ ਕਿਹਾ, 'ਨਹੀਂ ਜੀ ! ਰਾਜਾ ਸਾਹਿਬ ਤਾਂ ਨਹੀਂ ਲੰਘੇ, ਹੋਰ ਕਈ ਆਦਮੀ ਲੰਘੇ ਹਨ ।'

ਵਜ਼ੀਰ ਚਲਾ ਗਿਆ ।

ਉੱਥੋਂ ਦੀ ਕਈ ਰਾਹੀ ਲੰਘੇ, ਪਰ ਕਿਸੇ ਨੇ ਫ਼ਕੀਰ ਨੂੰ ਨਾ ਬੁਲਾਇਆ ।

ਸੂਰਜ ਡੁੱਬਣ ਵਾਲਾ ਹੋ ਗਿਆ । ਰਾਜਾ ਉੱਥੋਂ ਦੀ ਲੰਘਿਆ । ਰਾਜੇ ਨੇ ਆਲੇ ਦੁਆਲੇ ਵੇਖਿਆ । ਉਸ ਨੂੰ ਅੰਨ੍ਹਾ ਫ਼ਕੀਰ ਦਿੱਸਿਆ । ਉਸ ਨੇ ਫ਼ਕੀਰ ਕੋਲ ਆ ਕੇ ਉਸ ਨੂੰ ਪਰਨਾਮ ਕੀਤਾ ਤੇ ਬਹੁਤ ਹੀ ਮਿੱਠੇ ਸ਼ਬਦਾਂ ਵਿੱਚ ਕਿਹਾ, 'ਪਿਆਰੇ ਸਾਈਂ ਜੀ, ਇੱਥੋਂ ਦੀ ਕੋਈ ਲੰਘਿਆ

ਤਾਂ ਨਹੀਂ ?'

ਫ਼ਕੀਰ ਨੇ ਆਦਰ ਨਾਲ ਉੱਠ ਕੇ ਉੱਤਰ ਦਿੱਤਾ, 'ਹੇ ਰਾਜਨ, ਇੱਥੋਂ ਦੀ ਕਈ ਲੰਘੇ ਹਨ । ਇੱਥੋਂ ਦੀ ਆਪ ਜੀ ਦਾ ਵਜ਼ੀਰ ਲੰਘਿਆ ਹੈ, ਜੋ ਆਪ ਜੀ ਨੂੰ ਲੱਭ ਰਿਹਾ ਸੀ । ਇੱਥੋਂ ਦੀ ਆਪ ਜੀ ਦਾ ਨੌਕਰ ਵੀ ਲੰਘਿਆ ਹੈ । ਉਹ ਵੀ ਆਪ ਜੀ ਨੂੰ ਲੱਭ ਰਿਹਾ ਸੀ ।'

ਰਾਜਾ ਫ਼ਕੀਰ ਦੀ ਗੱਲ ਸੁਣ ਕੇ ਕੁਝ ਹੈਰਾਨ ਹੋਇਆ, ਪਰ ਉਸ ਨੇ ਫ਼ਕੀਰ ਦੀਆਂ ਗੱਲਾਂ ਉੱਤੇ ਕੋਈ ਇਤਬਾਰ ਨਾ ਕੀਤਾ । ਰਾਜਾ ਇਉਂ ਧੰਨਵਾਦ ਕਰਕੇ ਅਤੇ 'ਅੱਛਾ ਸਾਈਂ ਜੀ ਮਿਹਰਬਾਨੀ' ਕਹਿ ਕੇ ਚਲਾ ਗਿਆ ।

ਅੰਤ ਰਾਜਾ ਆਪਣੇ ਮਹੱਲ ਵਿੱਚ ਅੱਪੜ ਗਿਆ । ਵਜ਼ੀਰ ਅਤੇ ਰਾਜੇ ਦੇ ਹੋਰ ਸਾਥੀ ਤੇ ਸੇਵਾਦਾਰ ਪਹਿਲਾਂ ਪੁੱਜ ਚੁੱਕੇ ਸਨ । ਸਾਰੇ ਉਦਾਸ ਬੈਠੇ ਸਨ ।

ਰਾਜੇ ਦੇ ਮਹੱਲੀਂ ਅਪੜਨ ਨਾਲ ਸਾਰੇ ਖ਼ੁਸ਼ ਹੋ ਗਏ ।

ਰਾਜੇ ਨੇ ਆਪਣੇ ਵਜ਼ੀਰ ਨੂੰ ਕਿਹਾ, 'ਤੁਸੀਂ ਕਿਸੇ ਫ਼ਕੀਰ ਨੂੰ ਵੀ ਪੁੱਛਿਆ ਸੀ' ?

ਵਜ਼ੀਰ ਨੇ ਉੱਤਰ ਦਿੱਤਾ, 'ਹਾਂ ਜੀ' ।

ਨੌਕਰ ਨੇ ਵੀ ਉੱਤਰ ਦਿੱਤਾ, 'ਹਾਂ ਜੀ' ।

ਰਾਜੇ ਨੇ ਕਿਹਾ, 'ਤਾਂ ਤੇ ਕਮਾਲ ਏ । ਮੈਂ ਵੀ ਉਸ ਨੂੰ ਪੁੱਛਿਆ ਸੀ, ਪਰ ਪਤਾ ਉਸ ਨੇ ਕੀ ਕਿਹਾ ?'

'ਕੀ ਕਿਹਾ ਹਜ਼ੂਰ ?' ਵਜ਼ੀਰ ਨੇ ਕਾਹਲੀ ਨਾਲ ਪੁੱਛਿਆ ।

'ਮੈਨੂੰ ਉਸ ਨੇ ਕਿਹਾ ਕਿ ਤੁਹਾਨੂੰ ਤੁਹਾਡਾ ਵਜ਼ੀਰ ਤੇ ਨੌਕਰ ਲੱਭਦੇ ਸਨ । ਮੈਂ ਬੜਾ ਹੈਰਾਨ ਹਾਂ ਕਿ ਬਿਨਾਂ ਵੇਖੇ ਉਸ ਨੇ ਆਪਾਂ ਤਿੰਨਾਂ ਨੂੰ ਕਿਵੇਂ ਪਛਾਣ ਲਿਆ' ਰਾਜੇ ਨੇ ਕਿਹਾ ।

'ਹਜ਼ੂਰ ਕੋਈ ਜੋਤਸ਼ੀ ਹੋਣਾ ਏਂ' ਵਜ਼ੀਰ ਨੇ ਦਲੀਲ ਦਿੱਤੀ ।

'ਜੀ ਕੋਈ ਜਾਦੂਗਰ ਹੋਣਾ ਏਂ । ਉਂਜ ਬਿਨਾਂ ਵੇਖਿਆਂ ਰਾਜੇ

ਤੇ ਵਜ਼ੀਰ ਦੀ ਪਛਾਣ ਹੁੰਦੀ ਏ ?' ਨੌਕਰ ਨੇ ਕਿਹਾ ।

'ਐਵੇਂ ਤੀਰ ਤੁਕਾ ਲਗ ਗਿਆ' ਵਜ਼ੀਰ ਨੇ ਫੇਰ ਕਿਹਾ ।

ਰਾਜਾ ਇਨ੍ਹਾਂ ਦਲੀਲਾਂ ਨਾਲ ਸਹਿਮਤ ਨਾ ਹੋਇਆ । ਰਾਜੇ ਨੇ ਕਿਹਾ, 'ਇਸ ਫ਼ਕੀਰ ਨੂੰ ਮਿਲ ਕੇ ਇਸ ਗੱਲ ਦਾ ਪੂਰਾ ਭੇਦ ਲੱਭਣਾ ਚਾਹੀਦਾ ਹੈ ।'

ਦੂਜੇ ਦਿਨ ਸਵੇਰੇ ਰਾਜਾ, ਵਜ਼ੀਰ ਅਤੇ ਨੌਕਰ ਉਸ ਅੰਨ੍ਹੇ ਫ਼ਕੀਰ ਕੋਲ ਗਏ ।

ਫ਼ਕੀਰ ਪਾਠ ਕਰ ਰਿਹਾ ਸੀ, 'ਮਿਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤੱਤ ।'

ਵਜ਼ੀਰ ਨੇ ਫ਼ਕੀਰ ਨੂੰ ਕਿਹਾ, 'ਤੁਸਾਂ ਤਾਂ ਕਲ੍ਹ ਕਮਾਲ ਕਰ ਦਿੱਤਾ । ਬਿਨਾਂ ਵੇਖਿਆਂ ਸਾਨੂੰ ਤਿੰਨਾਂ ਨੂੰ ਪਛਾਣ ਲਿਆ ।'

'ਠੀਕ ਏ ਸਰਕਾਰ ! ਮੇਰੇ ਕੋਲ ਅੱਖਾਂ ਨਹੀਂ ਹਨ, ਪਰ ਮੇਰੇ ਕੋਲ ਰੱਬ ਦੇ ਬਖ਼ਸ਼ੇ ਹੋਏ ਬਹੁਤ ਸੁੰਦਰ ਕੰਨ ਤਾਂ ਹਨ', ਸਾਈਂ ਨੇ ਉੱਤਰ ਦਿੱਤਾ ।

'ਕੰਨਾਂ ਨਾਲ ਸਾਈਂ ਜੀ, ਆਦਮੀ ਕਿਵੇਂ ਪਛਾਣਿਆ ਜਾ ਸਕਦਾ ਏ ? ਕੀ ਤੁਹਾਡੇ ਕੋਲ ਕੋਈ ਜਾਦੂ ਏ ? ਜਾਂ ਤੁਹਾਨੂੰ ਕੋਈ ਜੋਤਿਸ਼ ਵਿੱਦਿਆ ਆਉਂਦੀ ਹੈ ?' ਰਾਜੇ ਨੇ ਸਾਰਾ ਭੇਦ ਲੱਭਣ ਲਈ ਤੇ ਸਭ ਕੁਝ ਜਾਨਣ ਲਈ ਪੁੱਛਿਆ ।

'ਹਜ਼ੂਰ ਨਾ ਮੈਂ ਜਾਦੂਗਰ ਹਾਂ, ਨਾ ਮੇਰੇ ਕੋਲ ਜੋਤਿਸ਼ ਵਿੱਦਿਆ ਹੈ । ਬਸ ਮੇਰੇ ਕੋਲ ਉੱਤਮ ਕੰਨ ਹਨ । ਕੰਨਾਂ ਨਾਲ ਮੈਂ ਬੋਲੇ ਸ਼ਬਦ ਸੁਣਦਾ ਹਾਂ । ਮੇਰੀ ਬੁੱਧੀ ਅਨੁਸਾਰ ਬੋਲੇ ਸ਼ਬਦ, ਸ਼ਬਦਾਂ ਦੇ ਉਚਾਰਨ ਅਤੇ ਬੋਲਣ ਢੰਗ ਤੋਂ ਬੋਲਣ ਵਾਲੇ ਦੀ ਪੂਰੀ ਪਛਾਣ ਹੋ ਸਕਦੀ ਹੈ । ਆਦਮੀ ਆਪਣੀ ਬੋਲੀ ਤੋਂ ਹੀ ਪੂਰਨ-ਭਾਂਤ ਪਛਾਣਿਆ ਜਾਂਦਾ ਹੈ. ਜਿਵੇਂ ਮਸ਼ੀਨ ਦੀ ਅਵਾਜ਼ ਤੋਂ ਹੀ ਪਤਾ ਲੱਗ ਜਾਂਦਾ ਹੈ ਕਿ ਮਸ਼ੀਨ ਠੀਕ ਹੈ ਕਿ ਨਹੀਂ', ਫ਼ਕੀਰ ਨੇ ਬੜੇ ਵਿਸਥਾਰ ਨਾਲ ਕਿਹਾ ।

ਰਾਜੇ ਨੇ ਕਿਹਾ, 'ਸਾਈਂ ਜੀ, ਸਾਡੇ ਪੱਲੇ ਤਾਂ ਕੁਝ ਨਹੀਂ ਪਿਆ ।'

'ਲਓ ਜੀ, ਮੈਂ ਚੰਗੀ ਤਰ੍ਹਾਂ ਸਪੱਸ਼ਟ ਕਰਦਾ ਹਾਂ । ਪਹਿਲਾ ਆਦਮੀ, ਜੋ ਆਪ ਜੀ ਬਾਰੇ ਪੁੱਛਣ ਆਇਆ, ਉਹ ਬਹੁਤ ਕੌੜਾ ਬੋਲਿਆ, ਜਿਸ ਤੋਂ ਮੈਂ ਸਮਝਿਆ ਕਿ ਇਹ ਤੁਹਾਡਾ ਨੌਕਰ ਹੀ ਹੋ ਸਕਦਾ ਹੈ । ਫੇਰ ਦੂਜੇ ਆਦਮੀ ਨੇ ਆਪ ਬਾਬਤ ਬੜੇ ਸਤਿਕਾਰ ਨਾਲ ਥਹੁ ਪਤਾ ਪੁੱਛਿਆ, ਜਿਸ ਤੋਂ ਮੈਂ ਅੰਦਾਜ਼ਾ ਲਾਇਆ ਕਿ ਇਹ ਵਜ਼ੀਰ ਵਰਗਾ ਚੰਗਾ ਦਰਬਾਰੀ ਹੀ ਹੋ ਸਕਦਾ ਹੈ । ਜਦ ਤੁਸੀਂ ਪੁੱਛਿਆ ਤਾਂ ਆਪ ਦੇ ਸ਼ਬਦਾਂ ਵਿੱਚ ਮੇਰੇ ਲਈ ਸਤਿਕਾਰ ਸੀ । ਆਪ ਜੀ ਦੇ ਸ਼ਬਦਾਂ ਵਿੱਚ ਬੜੀ ਮਿਠਾਸ ਸੀ । ਬਹੁਤ ਹੀ ਹਲੀਮੀ ਸੀ, ਜਿਸ ਤੋਂ ਮੈਨੂੰ ਨਿਸ਼ਚਾ ਹੋ ਗਿਆ ਕਿ ਇਹੋ ਜਿਹੇ ਮਿੱਠੇ ਸ਼ਬਦ ਬੋਲਣ ਵਾਲਾ ਰਾਜਾ ਆਪ ਹੀ ਹੋ ਸਕਦਾ ਹੈ । ਸੋ ਰਾਜਨ ! ਇਹ ਕੋਈ ਕਰਾਮਾਤ ਨਹੀਂ ਹੈ । ਕੋਈ ਜਾਦੂ ਨਹੀਂ ਹੈ । ਐਵੇਂ ਤੀਰ ਤੁੱਕਾ ਨਹੀਂ ਹੈ । ਬੋਲੀ ਤੇ ਬੋਲਣ ਵਾਲੇ ਨੂੰ ਪਛਾਨਣ ਦੀ ਸੂਝ ਹੈ, ਕਿਉਂਕਿ ਮਨੁੱਖ ਆਪਣੇ ਚਿਹਰੇ ਨਾਲੋਂ ਆਪਣੇ ਬੋਲੇ ਸ਼ਬਦਾਂ ਤੋਂ ਵਧੇਰੇ ਚੰਗੀ ਤਰ੍ਹਾਂ ਪਛਾਣਿਆ ਜਾਂਦਾ ਹੈ । ਤਦੇ ਲੋਕ ਕਿਹਾ ਕਰਦੇ ਹਨ ਕਿ ਸਦਾ ਮਿੱਠਾ ਬੋਲੋ ਤੇ ਜੇ ਮਿੱਠਾ ਨਹੀਂ ਬੋਲ ਸਕਦੇ ਤਾਂ ਚੁੱਪ ਰਹੋ ।'

ਤਿੰਨੇ ਬਹੁਤ ਖ਼ੁਸ਼ ਹੋਏ ।

ਰਾਜੇ ਨੇ ਪੰਜ ਮੋਹਰਾਂ ਨਾਲ ਫ਼ਕੀਰ ਨੂੰ ਮੱਥਾ ਟੇਕਿਆ ।

## ਅਭਿਆਸ

1. **ਲਿਖੋ**—ਸਦਾ ਮਿੱਠਾ ਬੋਲੋ ਤੇ ਜੇ ਮਿੱਠਾ ਨਹੀਂ ਬੋਲ ਸਕਦੇ ਤਾਂ ਚੁੱਪ ਰਹੋ ।
2. **ਦੱਸੋ**—1. ਰਾਜੇ ਨੇ ਕਿਸ ਦਾ ਪਿੱਛਾ ਕੀਤਾ ?
   2. ਨੌਕਰ ਨੇ ਫ਼ਕੀਰ ਨੂੰ ਕੀ ਪੁੱਛਿਆ ?
   3. ਵਜ਼ੀਰ ਨੇ ਫ਼ਕੀਰ ਨੂੰ ਕੀ ਪੁੱਛਿਆ ?
   4. ਫ਼ਕੀਰ ਨੇ ਰਾਜੇ ਨੂੰ ਕਿਵੇਂ ਪਛਾਣਿਆ ?

5. ਚਿਹਰੇ ਨਾਲੋਂ ਕਿਹੜੀ ਚੀਜ਼ ਨਾਲ ਮਨੁੱਖ ਵਧੇਰੇ ਪਛਾਣਿਆ ਜਾਂਦਾ ਹੈ ?

6. ਰਾਜੇ ਨੇ ਫ਼ਕੀਰ ਨੂੰ ਕੀ ਦਿੱਤਾ ?

**3. ਦਿੱਤੇ ਸ਼ਬਦਾਂ ਵਿੱਚੋਂ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :—**

ਨੀਵੀਂ, ਹੈਰਾਨ, ਚੰਗਾ, ਬੋਲਣਾ, ਸਾਥੀਆਂ ।

1. ਰਾਜਾ ਆਪਣੇ .......................... ਨਾਲੋਂ ਵਿੱਛੜ ਗਿਆ ।
2. ਭਲੇਮਾਣਸ ਤੈਨੂੰ .................................. ਵੀ ਨਹੀਂ ਆਉਂਦਾ ।
3. ਰਾਜਾ ਫ਼ਕੀਰ ਦੀ ਗੱਲ ਸੁਣ ਕੇ ......................... ਹੋਇਆ ।
4. ਮਿਠਤ ....................... ਨਾਨਕਾ ਗੁਣ ਚੰਗਿਆਈਆਂ ਤੱਤ ।
5. ਵਜ਼ੀਰ ਵਰਗਾ .................. ਦਰਬਾਰੀ ਹੀ ਹੋ ਸਕਦਾ ਹੈ ।

**4. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਅੱਗੇ ਉਲਟ ਅਰਥਾਂ ਵਾਲੇ ਸ਼ਬਦ ਲਿਖੋ :—**

| | |
|---|---|
| ਕੌੜਾ | ਮਿੱਠਾ |
| ਚਿੱਟਾ | ............................. |
| ਭੈੜਾ | ............................. |
| ਗੰਦਾ | ............................. |

5. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਕੁਰੱਖ਼ਤ, ਦਬਕਾ, ਜਾਦੂ, ਜੋਤਸ਼ੀ, ਸਿੱਖਿਆ ।

**6. ਵਾਕ ਪੂਰੇ ਕਰੋ :—**

1. ਫ਼ਕੀਰ ਸੋਚ ਰਿਹਾ ਸੀ ਕਿ .............................
2. ਉੱਥੋਂ ਦੀ ਕਈ ਰਾਹੀ ਲੰਘੇ ..........................................
3. ਇੱਥੋਂ ਦੀ ਆਪ ਜੀ ਦਾ ਵਜ਼ੀਰ ਲੰਘਿਆ ਹੈ ਜੋ ................................
4. ਆਦਮੀ ਆਪਣੀ ਬੋਲੀ ਤੋਂ ਹੀ ਪੂਰਨ-ਭਾਂਤ ਪਛਾਣਿਆ ਜਾਂਦਾ ਹੈ .........................

7. **ਕਰੋ**—ਤੁਹਾਡੀ ਜਮਾਤ ਵਿੱਚ ਜਿਹੜਾ ਸਭ ਤੋਂ ਵੱਧ ਮਿੱਠਾ ਬੋਲਦਾ ਹੈ, ਉਸ ਦਾ ਨਾਂ ਲਿਖੋ ।

ਪਾਠ ਵੀਹਵਾਂ

# ਸਿਆਣੀ ਇਸਤਰੀ



ਮਿਸਰ ਸ਼ਹਿਰ ਦਾ ਇੱਕ ਵਿਉਪਾਰੀ ਸੀ । ਉਸ ਦਾ ਨਾਂ ਮੁਹੰਮਦ ਸੀ । ਉਹ ਬਹੁਤ ਦੂਰ ਦੂਰ ਜਾ ਕੇ ਆਪਣਾ ਵਿਉਪਾਰ ਕਰਦਾ ਸੀ । ਉਸ ਦੀ ਪ੍ਰਦੇਸ਼ਾਂ ਵਿਚ ਬੜੀ ਇੱਜ਼ਤ ਸੀ ।

ਇੱਕ ਦਿਨ ਉਹ ਬਹੁਤ ਸਾਰਾ ਮਾਲ ਲੈ ਕੇ ਵਿਉਪਾਰ ਲਈ ਘਰੋ ਤੁਰਿਆ । ਉਸ ਨੇ ਆਪਣੇ ਨਾਲ ਪੰਜ ਸੇਵਾਦਾਰ ਵੀ ਲੈ ਲਏ ।

ਵੱਖ-ਵੱਖ ਪ੍ਰਦੇਸ਼ਾਂ ਵਿੱਚ ਵਿਉਪਾਰ ਕਰਦਾ ਹੋਇਆ ਉਹ ਇੱਕ ਅਜਿਹੇ ਸ਼ਹਿਰ ਵਿੱਚ ਪੁੱਜ ਗਿਆ, ਜਿਹੜਾ ਉਸ ਨੇ ਪਹਿਲਾਂ ਕਦੀ ਨਹੀਂ ਸੀ ਵੇਖਿਆ । ਉਹ ਤੇ ਉਸ ਦੇ ਸਾਥੀ ਅਰਾਮ ਕਰਨ ਲਈ ਇੱਕ ਸਰਾਂ ਵਿੱਚ ਚਲੇ ਗਏ । ਰੋਟੀ ਪਾਣੀ ਖਾ ਕੇ ਜਦ ਸਾਰੇ ਅਰਾਮ ਕਰਨ ਲੱਗੇ ਤਾਂ ਇੱਕ ਓਪਰਾ ਜਿਹਾ ਆਦਮੀ ਉਨ੍ਹਾਂ ਕੋਲ ਆਇਆ । ਉਹ ਵਿਉਪਾਰੀ ਨੂੰ ਕਹਿਣ ਲੱਗਾ, 'ਭਾਈ, ਤੂੰ ਕਿਸੇ

ਓਪਰੇ ਸ਼ਹਿਰ ਤੋਂ ਆਇਆ ਜਾਪਦਾ ਏਂ । ਸ਼ਾਇਦ ਤੈਨੂੰ ਇੱਥੋਂ ਦੇ ਰਿਵਾਜਾਂ ਦਾ ਨਹੀਂ ਪਤਾ' ।

'ਆਪ ਠੀਕ ਆਖਦੇ ਹੋ, ਮੈਂ ਪਹਿਲੀ ਵਾਰ ਹੀ ਏਥੇ ਆਇਆ ਹਾਂ । ਮੈਨੂੰ ਇੱਥੋਂ ਦੇ ਰਿਵਾਜਾਂ ਦਾ ਗਿਆਨ ਨਹੀਂ ਹੈ । ਕਿਰਪਾ ਕਰਕੇ ਤੁਸੀਂ ਇੱਥੋਂ ਦੇ ਰਿਵਾਜਾਂ ਤੋਂ ਜਾਣੂੰ ਕਰਾ ਦਿਓ' ਮੁਹੰਮਦ ਨੇ ਬੜੇ ਸਤਿਕਾਰ ਨਾਲ ਕਿਹਾ ।

'ਲਓ ਸੁਣੋ ! ਜਿਹੜਾ ਇੱਥੇ ਕੋਈ ਨਵਾਂ ਵਿਉਪਾਰੀ ਆਉਂਦਾ ਹੈ, ਉਸ ਨੂੰ ਆਪਣੀ ਵਲੋਂ ਰਾਜੇ ਨੂੰ ਬਹੁਤ ਸੁੰਦਰ ਸੁਗਾਤਾਂ ਭੇਟ ਕਰਨੀਆਂ ਹੁੰਦੀਆਂ ਹਨ' ਆਦਮੀ ਨੇ ਦੱਸਿਆ ।

'ਅੱਛਾ ਜੀ', ਵਿਉਪਾਰੀ ਨੇ ਉੱਤਰ ਦਿੱਤਾ ।

'ਇਸ ਦੇ ਬਦਲੇ ਰਾਜਾ ਤੁਹਾਨੂੰ ਚੌਪਟ ਦੀ ਬਾਜ਼ੀ ਲਾਉਣ ਲਈ ਕਹੇਗਾ ਤੇ ਤੁਹਾਨੂੰ ਉਨ੍ਹਾਂ ਨਾਲ ਬਾਜ਼ੀ ਲਾਉਣੀ ਪਵੇਗੀ' ਆਦਮੀ ਨੇ ਸਮਝਾਇਆ । ਮੁਹੰਮਦ ਰਾਜੇ ਕੋਲ ਜਾਣਾ ਨਹੀਂ ਸੀ ਚਾਹੁੰਦਾ, ਪਰ ਉਸ ਨੂੰ ਜਾਣਾ ਪੈ ਗਿਆ । ਉਹ ਸੋਨੇ ਦੇ ਥਾਲ ਵਿੱਚ ਬਹੁਤ ਕੀਮਤੀ ਕੱਪੜੇ ਅਤੇ ਗਹਿਣੇ ਰੱਖ ਕੇ ਰਾਜੇ ਦੇ ਮਹੱਲ ਵਲ ਤੁਰ ਪਿਆ ।

ਮੁਹੰਮਦ ਨੇ ਸੁਗਾਤਾਂ ਪੇਸ਼ ਕੀਤੀਆਂ । ਰਾਜੇ ਨੇ ਖ਼ੁਸ਼ੀ ਨਾਲ ਕਬੂਲ ਕਰ ਲਈਆਂ । ਰਾਜੇ ਨੇ ਮੁਹੰਮਦ ਦੇ ਵਿਉਪਾਰ ਬਾਰੇ ਬਹੁਤ ਕੁਝ ਪੁੱਛਿਆ, ਜਿਹੜਾ ਮੁਹੰਮਦ ਨੇ ਠੀਕ ਠੀਕ ਦੱਸ ਦਿੱਤਾ ।

ਜਦ ਮੁਹੰਮਦ ਉੱਠਣ ਲੱਗਾ ਤਾਂ ਰਾਜੇ ਨੇ ਕਿਹਾ, 'ਅੱਜ ਸ਼ਾਮੀਂ ਤੂੰ ਮੇਰੇ ਮਹਿੱਲੀਂ ਆਵੀਂ ਆਪਾਂ ਚੌਪੜ ਖੇਲਾਂਗੇ ।

'ਅੱਛਾ ਜੀ' ਕਹਿ ਕੇ ਮੁਹੰਮਦ ਆ ਗਿਆ ।

ਮੁਹੰਮਦ ਸ਼ਾਮੀਂ ਮਹੱਲੀਂ ਪੁੱਜ ਗਿਆ । ਚੌਪੜ ਵਿੱਛੀ ਪਈ ਸੀ । ਰਾਜਾ ਉਸ ਦੀ ਉਡੀਕ ਕਰ ਰਿਹਾ ਸੀ ।

ਰਾਜੇ ਨੇ ਕਿਹਾ, 'ਖੇਲਣ ਤੋਂ ਪਹਿਲਾਂ ਮੇਰੇ ਨਿਯਮ ਸੁਣ ਲੈ । ਮੇਰੇ ਕੋਲ ਇੱਕ ਸਿਆਣੀ ਵਿਦਵਾਨ ਬਿੱਲੀ ਹੈ । ਉਹ ਆਪਣੀ ਪੂਛ

ਉੱਤੇ ਕਈ ਦਿਨ ਸੱਤ ਜਗਦੇ ਦੀਵੇ ਟਿਕਾ ਸਕਦੀ ਹੈ । ਜਿੰਨਾ ਚਿਰ ਅਸੀਂ ਖੇਡਣਾ ਹੈ ਜੇ ਉਹ ਉੱਨਾ ਚਿਰ ਆਪਣੀ ਪੂਛ ਤੇ ਦੀਵੇ ਟਿਕਾ ਸਕੀ ਤਾਂ ਤੇਰਾ ਸਾਰਾ ਮਾਲ ਅਤੇ ਜਾਇਦਾਦ ਮੇਰੀ ਹੋਵੇਗੀ ਤੇ ਮੇਰੇ ਹੁਕਮ ਨਾਲ ਤੇਰੀਆਂ ਮੁਸ਼ਕਾਂ ਬੰਨ੍ਹ ਕੇ ਤੈਨੂੰ ਕੈਦ ਵ੍ਹਿੱਚ ਪਾ ਦਿੱਤਾ ਜਾਵੇਗਾ । ਜੇ ਬਿੱਲੀ ਰਤਾ ਭਰ ਵੀ ਆਪਣੀ ਥਾਂ ਤੋਂ ਹਿੱਲ ਗਈ ਤਾਂ ਮੇਰਾ ਸਾਰਾ ਖ਼ਜ਼ਾਨਾ ਤੇਰਾ ਹੋਵੇਗਾ ਤੇ ਜੋ ਵੀ ਹਾਲ ਤੂੰ ਮੇਰਾ ਕਰਨਾ ਚਾਹੇਂ ਕਰ ਸਕਦਾ ਏਂ ।

ਵਿਉਪਾਰੀ ਇਹ ਸ਼ਰਤ ਮਨਜ਼ੂਰ ਨਹੀਂ ਸੀ ਕਰਨਾ ਚਾਹੁੰਦਾ, ਪਰ ਉਸ ਕੋਲ ਹੁਣ ਹੋਰ ਕੋਈ ਰਾਹ ਨਹੀਂ ਸੀ । ਉਸ ਨੇ ਰਾਜੇ ਦੀਆਂ ਸ਼ਰਤਾਂ ਮੰਨ ਲਈਆਂ । ਅੰਦਰੋਂ ਉਹ ਬਹੁਤ ਡਰ ਗਿਆ ।

ਬਿੱਲੀ ਬੁਲਾਈ ਗਈ । ਉਹ ਆਪਣੀ ਪੂਛ ਪਸਾਰ ਕੇ ਬੈਠ ਗਈ । ਰਾਜੇ ਨੇ ਦੀਵੇ ਮੰਗਵਾਏ । ਨੌਕਰ ਨੇ ਦੀਵੇ ਜਗਾ ਕੇ ਬਿੱਲੀ ਦੀ ਪੂਛ ਉੱਤੇ ਟਿਕਾ ਦਿੱਤੇ । ਪੂਛ ਉੱਤੇ ਜਗਦੇ ਦੀਵੇ ਬਹੁਤ ਪਿਆਰੇ ਲਗਦੇ ਸਨ ।

ਖੇਡ ਅਰੰਭ ਹੋਈ । ਰਾਜਾ ਪਾਸਾ ਸੁੱਟਦਾ ਸੀ ਤੇ ਆਪਣੀ ਨਜ਼ਰ ਬਿੱਲੀ ਵੱਲ ਰੱਖਦਾ ਸੀ ।

ਦੋ ਦਿਨ ਤੇ ਦੋ ਰਾਤਾਂ ਲੰਘ ਗਈਆਂ । ਖੇਡ ਚਲਦੀ ਰਹੀ, ਪਰ ਬਿੱਲੀ ਰਤਾ ਭਰ ਵੀ ਨਾ ਹਿੱਲੀ ।

ਰਾਜਾ ਖੇਡੀ ਜਾ ਰਿਹਾ ਸੀ ਤੇ ਖ਼ੁਸ਼ੀ ਵਿੱਚ ਮਸਤ ਸੀ । ਵਿਉਪਾਰੀ ਹੰਭ ਗਿਆ ਤੇ ਕਹਿਣ ਲਗਾ, 'ਮੈਂ ਹੋਰ ਨਹੀਂ ਖੇਡ ਸਕਦਾ । ਮੈਂ ਹਾਰ ਗਿਆ ਤੁਸੀਂ ਜਿੱਤ ਗਏ ।

ਰਾਜਾ ਏਸੇ ਗੱਲ ਦੀ ਉਡੀਕ ਕਰ ਰਿਹਾ ਸੀ । ਉਸ ਨੇ ਆਪਣੇ ਆਦਮੀਆਂ ਨੂੰ ਸੱਦਿਆ । ਉਨ੍ਹਾਂ ਨੇ ਸੌਦਾਗਰ ਦਾ ਸਾਰਾ ਮਾਲ ਲੁੱਟ ਲਿਆ ਤੇ ਉਸ ਦੀਆਂ ਮੁਸ਼ਕਾਂ ਬੰਨ੍ਹ ਕੇ ਉਸ ਨੂੰ ਕੈਦਖ਼ਾਨੇ ਵਿਚ ਸੁੱਟ ਦਿੱਤਾ । ਰਾਜੇ ਦੇ ਨੌਕਰਾਂ ਨੇ ਮੁਹੰਮਦ ਦੇ ਸਾਰੇ ਆਦਮੀ ਵੀ ਕਾਬੂ ਕਰਕੇ ਕੈਦਖ਼ਾਨੇ ਵਿੱਚ ਸੁੱਟ ਦਿੱਤੇ, ਪਰ ਇੱਕ ਆਦਮੀ ਬਚ ਕੇ ਨਿਕਲ ਗਿਆ ।

ਕੈਦਖ਼ਾਨੇ ਵਿੱਚ ਪਿਆ ਮੁਹੰਮਦ ਆਪਣੇ ਆਪ ਨੂੰ ਕੋਸ ਰਿਹਾ ਸੀ ਕਿ ਉਹ ਏਸ ਸ਼ਹਿਰ ਵਿੱਚ ਕਿਉਂ ਆਇਆ ।

ਉਸ ਦੀ ਪਤਨੀ ਜੀਨਾ ਆਪਣੇ ਪਤੀ ਨੂੰ ਉਡੀਕਦੀ ਰਹੀ. ਪਰ ਉਹ ਨਾ ਮੁੜਿਆ । ਉਸ ਨੂੰ ਚਿੰਤਾ ਹੋ ਗਈ ।

ਇੱਕ ਦਿਨ ਮੁਹੰਮਦ ਦਾ ਇੱਕ ਨੌਕਰ ਆਇਆ । ਉਸ ਦਾ ਬਹੁਤ ਬੁਰਾ ਹਾਲ ਸੀ । ਉਸ ਦੇ ਬੜੀਆਂ ਸੱਟਾਂ ਲੱਗੀਆਂ ਹੋਈਆਂ ਸਨ । ਉਸ ਦੇ ਕੱਪੜੇ ਪਾਟੇ ਹੋਏ ਸਨ ।

'ਮਾਲਕਣ ! ਤੁਹਾਡੇ ਮਾਲਕ ਦਾ ਮਾਲ ਇੱਕ ਰਾਜੇ ਨੇ ਚਲਾਕੀ ਨਾਲ ਲੁੱਟ ਲਿਆ ਤੇ ਉਸ ਨੂੰ ਕੈਦ ਕਰ ਲਿਆ ਹੈ । ਸਾਡੇ ਸਾਰੇ ਸਾਥੀ ਵੀ ਉਸ ਨੇ ਫੜ ਕੇ ਕੈਦ ਵਿੱਚ ਪਾ ਲਏ ਹਨ । ਮੈਂ ਬੜੀ ਮੁਸ਼ਕਲ ਨਾਲ ਬਚ ਕੇ ਆਇਆ ਹਾਂ ।' ਨੌਕਰ ਨੇ ਸਾਰੀ ਕਹਾਣੀ ਵਿਸਥਾਰ ਨਾਲ ਦੱਸੀ । ਉਸ ਨੇ ਇਹ ਵੀ ਦੱਸਿਆ ਕਿਵੇਂ ਰਾਜੇ ਨੇ ਚੌਪੜ ਦੀ ਸ਼ਰਤ ਲਾ ਕੇ ਸਭ ਕੁਝ ਲੁੱਟਿਆ ਹੈ । ਕਿਵੇਂ ਇੱਕ ਬਿੱਲੀ ਆਪਣੀ ਪੂਛ ਉੱਤੇ ਸੱਤ ਜੱਗਦੇ ਦੀਵੇ ਲਈ ਬੈਠੀ ਰਹਿੰਦੀ ਹੈ ਤੇ ਹਿੱਲਦੀ ਨਹੀਂ ਹੈ । ਜੇ ਉਹ ਹਿੱਲੇ ਤਾਂ ਰਾਜਾ ਹਾਰਦਾ ਹੈ, ਪਰ ਬਿੱਲੀ ਕਈ ਦਿਨ ਤੱਕ ਨਹੀਂ ਹਿੱਲਦੀ ।

ਜੀਨਾ ਬੜੀ ਸਿਆਣੀ ਸੀ । ਉਸ ਨੂੰ ਗਿਆਨ ਸੀ ਕਿ ਬਿੱਲੀ ਭਾਵੇਂ ਕਿੰਨੀ ਵੀ ਸਿਆਣੀ ਹੋਵੇ, ਉਸ ਵਿੱਚ ਚੂਹੇ ਖਾਣ ਦੀ ਬੜੀ ਘਾਤਕ ਕਮਜ਼ੋਰੀ ਹੁੰਦੀ ਹੈ । ਉਸ ਨੇ ਆਪਣੇ ਨੌਕਰਾਂ ਨੂੰ ਬਹੁਤ ਸਾਰੇ ਚੂਹੇ ਇੱਕ ਪੇਟੀ ਵਿੱਚ ਬੰਦ ਕਰਨ ਲਈ ਕਿਹਾ । ਨੌਕਰਾਂ ਨੇ ਬਹੁਤ ਸਾਰੇ ਚੂਹੇ ਫੜ ਕੇ ਪੇਟੀ ਵਿੱਚ ਬੰਦ ਕਰ ਦਿੱਤੇ । ਜੀਨਾ ਨੇ ਮਰਦਾਵੇਂ ਕੱਪੜੇ ਪਾ ਲਏ । ਸਿਰ ਤੇ ਟੋਪੀ ਪਾ ਲਈ ਤੇ ਬਹੁਤ ਸਾਰਾ ਸੋਨਾ, ਚਾਂਦੀ, ਸੁਗਾਤਾਂ ਅਤੇ ਚੂਹਿਆਂ ਵਾਲੀ ਪੇਟੀ ਲੈਕੇ ਤੁਰ ਪਈ ।

ਜੀਨਾ ਆਪਣੇ ਨੌਕਰਾਂ ਸਮੇਤ ਰਾਜੇ ਦੇ ਸ਼ਹਿਰ ਪੁੱਜ ਗਈ । ਉਹ ਸੁਗਾਤਾਂ ਲੈਕੇ ਰਾਜੇ ਦੇ ਮਹੱਲ ਵੱਲ ਤੁਰ ਪਈ । ਉਸ ਦੇ ਪਿੱਛੇ ਪਿੱਛੇ ਉਸ ਦੇ ਨੌਕਰ ਲੋਹੇ ਦੀ ਪੇਟੀ ਵੀ ਲਈ ਜਾ ਰਹੇ ਸਨ ।

ਜਦ ਉਹ ਮਹੱਲ ਦੇ ਲਾਗੇ ਅਪੜੀ ਤਾਂ ਉਸ ਨੇ ਆਪਣੇ ਨੌਕਰਾਂ ਨੂੰ ਕਿਹਾ, 'ਜਦ ਮੈਂ ਰਾਜੇ ਨਾਲ ਚੌਪੜ ਖੇਡਾਂ ਤਾਂ ਤੁਸੀਂ ਇੱਕ ਇੱਕ ਕਰਕੇ ਚੂਹਿਆਂ ਨੂੰ ਅੰਦਰ ਛਡੀ ਜਾਣਾ' ।

ਜੀਨਾ ਮਹੱਲ ਦੇ ਅੰਦਰ ਗਈ । ਰਾਜੇ ਨੂੰ ਪਰਨਾਮ ਕੀਤਾ ਤੇ ਇਉਂ ਕਹਿਣ ਲੱਗੀ, 'ਮਹਾਰਾਜ ! ਤੁਸੀਂ ਜੁੱਗ ਜੁੱਗ ਜੀਵੋ । ਮੈਂ ਤੁਹਾਡੇ ਲਈ ਤੁਹਾਡੇ ਸ਼ਹਿਰ ਦੇ ਰਿਵਾਜ ਅਨੁਸਾਰ ਬਹੁਤ ਵਧੀਆ ਸੁਗਾਤਾਂ ਲਿਆਇਆ ਹਾਂ ।'

ਰਾਜੇ ਨੇ ਜੀਨਾ ਨੂੰ ਮਰਦ ਸਮਝਿਆ । ਸੁਗਾਤਾਂ ਵੇਖਕੇ ਰਾਜਾ ਬਹੁਤ ਖ਼ੁਸ਼ ਹੋਇਆ । ਉਸ ਨੇ ਬਹੁਤ ਵਧੀਆ ਭੋਜਨ ਜੀਨਾ ਨੂੰ ਖੁਆਇਆ ।

'ਆਓ ਆਪਾਂ ਹੁਣ ਚੌਪੜ ਖੇਡੀਏ' ਰਾਜੇ ਨੇ ਕਿਹਾ ।

'ਆਪ ਜੀ ਦੀਆਂ ਸ਼ਰਤਾਂ ਕੀ ਹੋਣਗੀਆਂ ?' ਜੀਨਾ ਨੇ ਪੁੱਛਿਆ ।

'ਅਸੀਂ ਉਦੋਂ ਤੀਕ ਖੇਡਾਂਗੇ ਜਦ ਤੱਕ ਮੇਰੀ ਵਿਦਵਾਨ ਬਿੱਲੀ ਨਹੀਂ ਹਿੱਲਦੀ' ਰਾਜੇ ਨੇ ਕਿਹਾ ।

ਜੀਨਾ ਨੇ ਪੁੱਛਿਆ, 'ਜੇ ਆਪ ਦੀ ਬਿੱਲੀ ਹਿੱਲ ਗਈ ਫੇਰ ?'

'ਫੇਰ ਮੈਂ ਆਪਣੀ ਹਾਰ ਮੰਨ ਲਵਾਂਗਾ । ਤੂੰ ਮੇਰਾ ਜੋ ਹਾਲ ਕਰਨਾ ਚਾਹੇਂ ਕਰ ਸਕਦਾ ਏਂ' ਰਾਜੇ ਨੇ ਉੱਤਰ ਦਿੱਤਾ ।

'ਠੀਕ ਏ' ਜੀਨਾ ਬੋਲੀ ।

ਰਾਜੇ ਨੇ ਆਪਣੀ ਬਿੱਲੀ ਨੂੰ ਸੱਦਿਆ । ਉਹ ਪੂਛ ਫੈਲਾ ਕੇ ਬੈਠ ਗਈ । ਉਸ ਦੀ ਪੂਛ ਉੱਤੇ ਦੀਵੇ ਜਗਾਕੇ ਟਿਕਾ ਦਿੱਤੇ ਗਏ ।

ਰਾਜਾ ਜੀਨਾ ਨਾਲ ਚੌਪੜ ਖੇਡਣ ਲੱਗ ਪਿਆ । ਉਸ ਨੂੰ ਨਿਸਚਾ ਸੀ ਕਿ ਇਹ ਨੌਜਵਾਨ ਹੁਣੇ ਹਾਰ ਜਾਵੇਗਾ ।

ਉਧਰ ਜੀਨਾ ਦੇ ਨੌਕਰਾਂ ਨੇ ਪੇਟੀ ਖੋਲ੍ਹਕੇ ਇੱਕ ਚੂਹਾ ਅੰਦਰ ਛੱਡ ਦਿੱਤਾ । ਚੂਹਾ ਵੇਖ ਕੇ ਬਿੱਲੀ ਨੇ ਅੱਖਾਂ ਚੁੱਕੀਆਂ ਤੇ ਹਿੱਲਣ ਲੱਗੀ । ਰਾਜੇ ਨੇ ਘੂਰਿਆ, ਉਹ ਫੇਰ ਬੈਠ ਗਈ ਤੇ ਅਹਿੱਲ ਹੋ ਗਈ ।

ਕੁਝ ਚਿਰ ਮਗਰੋਂ ਜੀਨਾ ਦੇ ਨੌਕਰਾਂ ਨੇ ਬਹੁਤ ਸਾਰੇ ਚੂਹੇ ਅੰਦਰ

ਛੱਡ ਦਿੱਤੇ । ਅੰਦਰ ਚੂਹੇ ਹੀ ਚੂਹੇ ਹੋ ਗਏ । ਹੁਣ ਬਿੱਲੀ ਆਪਣੇ ਆਪ ਤੇ ਕਾਬੂ ਨਾ ਪਾ ਸਕੀ । ਉਹ ਚੂਹੇ ਫੜਨ ਲਈ ਉੱਠੀ ਤੇ ਮਿਆਊਂ ਕੀਤੀ । ਸਾਰੇ ਦੀਵੇ ਬੁੱਝ ਗਏ । ਬਾਦਸ਼ਾਹ ਹੈਰਾਨ ਰਹਿ ਗਿਆ ।

ਜੀਨਾ ਨੇ ਆਪਣੇ ਨੌਕਰਾਂ ਨੂੰ ਅਵਾਜ਼ ਮਾਰੀ, 'ਇਸ ਰਾਜੇ ਦਾ ਸਭ ਕੁੱਝ ਲੁੱਟ ਲਵੋ ਅਤੇ ਇਸ ਦੀਆਂ ਮੁਸ਼ਕਾਂ ਬੰਨ੍ਹ ਲਵੋ ।' ਜੀਨਾ ਦੇ ਨੌਕਰਾਂ ਨੇ ਰਾਜੇ ਨੂੰ ਬੜਾ ਮਾਰਿਆ । ਉਹ ਤਰਲੇ ਕਰਨ ਲੱਗਾ, 'ਮੈਂ ਸਾਰੇ ਕੈਦੀ ਛੱਡ ਦਿੰਦਾ ਹਾਂ । ਮੇਰਾ ਸਾਰਾ ਮਾਲ ਲੈ ਲਓ, ਪਰ ਮੇਰੀ ਜਾਨ ਬਖ਼ਸ਼ ਦਿਓ ।'

ਜੀਨਾ ਕੜਕੀ, 'ਉਏ ਲਾਲਚੀ ਰਾਜੇ, ਤੂੰ ਆਪਣੇ ਆਪ ਨੂੰ ਸਿਆਣਾ ਸਮਝ ਕੇ ਲੋਕਾਂ ਤੇ ਜ਼ੁਲਮ ਕਰਦਾ ਰਿਹਾ ਏਂ । ਉਏ ਤੈਨੂੰ ਮੂਰਖ ਨੂੰ ਇਹ ਵੀ ਪਤਾ ਨਹੀਂ ਲੱਗਾ ਕਿ ਜੇ ਤੂੰ ਲਾਲਚੀ ਏਂ ਤਾਂ ਤੇਰੀ ਬਿੱਲੀ ਵਿੱਚ ਵੀ ਲਾਲਚ ਏ । ਤੇਰੀ ਜਾਨ ਨਹੀਂ ਬਖ਼ਸ਼ੀ ਜਾ ਸਕਦੀ ।'

ਇਉਂ ਜੀਨਾ ਨੇ ਰਾਜੇ ਨੂੰ ਮਰਵਾ ਦਿੱਤਾ । ਕੈਦੀਆਂ ਨੂੰ ਛੁਡਾ ਦਿੱਤਾ ਤੇ ਆਪਣੇ ਇੱਕ ਨੌਕਰ ਨੂੰ ਉੱਥੋਂ ਦਾ ਰਾਜਾ ਬਣਾ ਦਿੱਤਾ । ਜੀਨਾ ਨੇ ਆਪਣੇ ਨੌਕਰ ਨੂੰ ਆਖਿਆ, 'ਮੈਂ ਤੈਨੂੰ ਰਾਜ ਦਿੰਦੀ ਹਾਂ, ਪਰ ਤੂੰ ਕਿਸੇ ਉੱਤੇ ਜ਼ੁਲਮ ਨਹੀਂ ਕਰਨਾ । ਗ਼ਰੀਬਾਂ ਦਾ ਭੱਲਾ ਕਰਨਾ ਹੈ । ਧਨ ਇੱਕਠਾ ਨਹੀਂ ਕਰਨਾ । ਜਨਤਾ ਵਿੱਚ ਵੰਡਣਾ ਹੈ ।'

ਜੀਨਾ ਇਉਂ ਜ਼ਾਲਮ ਰਾਜੇ ਨੂੰ ਖ਼ਤਮ ਕਰਕੇ ਤੇ ਆਪਣੇ ਪਤੀ ਨੂੰ ਛੁਡਾ ਕੇ ਆਪਣੇ ਸ਼ਹਿਰ ਆ ਗਈ । ਨਾਲ ਹੀ ਰਾਜੇ ਦਾ ਬਹੁਤ ਸਾਰਾ ਕੀਮਤੀ ਮਾਲ ਵੀ ਲੈ ਆਈ ।

## ਅਭਿਆਸ

1. **ਲਿਖੋ**—ਬਿੱਲੀ ਭਾਵੇਂ ਕਿੰਨੀ ਵੀ ਸਿਆਣੀ ਹੋਵੇ, ਉਸ ਵਿੱਚ ਚੂਹੇ ਖਾਣ ਦੀ ਬੜੀ ਘਾਤਕ ਕਮਜ਼ੋਰੀ ਹੁੰਦੀ ਹੈ ।
2. **ਦੱਸੋ**—1. ਵਿਉਪਾਰੀ ਕਿੱਥੇ ਦਾ ਸੀ ?
   2. ਵਿਉਪਾਰੀ ਦਾ ਕੀ ਨਾਂ ਸੀ ?

3. ਵਿਉਪਾਰ ਕਰਦਾ ਉਹ ਕਿਹੋ ਜਿਹੇ ਸ਼ਹਿਰ ਵਿਚ ਪੁੱਜਾ ?
4. ਓਪਰੇ ਸ਼ਹਿਰ ਦਾ ਕੀ ਰਿਵਾਜ ਸੀ ?
5. ਵਿਉਪਾਰੀ ਨੇ ਰਾਜੇ ਨੂੰ ਕੀ ਭੇਟ ਕੀਤਾ ?
6. ਰਾਜੇ ਕੋਲ ਕਿਹੜਾ ਜਾਨਵਰ ਸੀ ?
7. ਬਿੱਲੀ ਦੀ ਪੂਛ ਤੇ ਕਿੰਨੇ ਦੀਵੇ ਜਗਾਏ ਜਾਂਦੇ ਸਨ ?
8. ਕਿੰਨਾ ਚਿਰ ਖੇਡ ਚਲਦੀ ਰਹੀ ?
9. ਕੌਣ ਹਾਰਿਆ ?
10. ਰਾਜੇ ਨੇ ਵਿਉਪਾਰੀ ਦੇ ਹਾਰਨ ਮਗਰੋਂ ਉਸ ਨਾਲ ਕੀ ਸਲੂਕ ਕੀਤਾ ?
11. ਵਿਉਪਾਰੀ ਦੇ ਆਦਮੀਆਂ ਵਿੱਚੋਂ ਕਿੰਨੇ ਆਦਮੀ ਬਚੇ ਸਨ ?
12. ਆਦਮੀ ਨੇ ਜੀਨਾ ਨੂੰ ਕੀ ਦੱਸਿਆ ?
13. ਜੀਨਾ ਨੇ ਪੇਟੀ ਵਿੱਚ ਕੀ ਰੱਖਿਆ ਸੀ ?
14. ਖੇਡ ਸਮੇਂ ਜੀਨਾ ਦੇ ਨੌਕਰਾਂ ਨੇ ਬਿੱਲੀ ਦੁਆਲੇ ਕੀ ਛੱਡਿਆ ਸੀ ?
15. ਜੀਨਾ ਸਿਰ ਤੇ ਕੀ ਪਾ ਕੇ ਆਈ ਸੀ ?

**3. ਖ਼ਾਲੀ ਥਾਂ ਭਰੋ :--**

1. ਉਸ ਨੇ ਆਪਣੇ ਨਾਲ ਪੰਜ ਸੇਵਾਦਾਰ ................. ਲੈ ਲਏ ।
2. ਇੱਕ ਓਪਰਾ ਜਿਹਾ ਆਦਮੀ ................ ਕੋਲ ਆਇਆ ।
3. ਇੱਥੋਂ ਦੇ ਰਿਵਾਜਾਂ ਤੋਂ .................................. ਕਰਾ ਦਿਓ ।
4. ਚੌਪੜ ............................ ਪਈ ਸੀ ।
5. ਕੀਮਤੀ .......................... ਵੀ ਲੈ ਆਈ ।

**4. ਨਾਲ ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਖ਼ਾਲੀ ਥਾਂ ਭਰੋ :-**

1. ਇੱਕ ............. ਵਿਦਵਾਨ ਬਿੱਲੀ ਹੈ । (ਸਿਆਣੀ/ਇਆਣੀ)
2. ਰਾਜਾ ...................... ਜਾ ਰਿਹਾ ਸੀ । (ਖੇਡੀ/ਵੇਖੀ)
3. ਉਸ ਦੇ ਬੜੀਆਂ ........ ਲੱਗੀਆਂ ਹੋਈਆਂ ਸਨ । (ਸੱਟਾਂ/ਚੋਟਾਂ)
4. ਮੈਂ ਬੜੀ........ਨਾਲ ਬਚ ਕੇ ਆਇਆ ਹਾਂ । (ਮੁਸ਼ਕਲ/ਔਖਿਆਈ)
5. ਰਾਜੇ ਨੇ ਆਪਣੀ ............. ਨੂੰ ਸੱਦਿਆ । (ਬਿੱਲੀ/ਤੀਵੀਂ)

**5. ਸ਼ਬਦਾਂ ਦੇ ਵਾਕ ਬਣਾਓ :—**

ਸਤਿਕਾਰ, ਸੁਗਾਤਾਂ, ਵਿਉਪਾਰੀ, ਸ਼ਹਿਰ, ਮਾਲਕ, ਸਿਆਣੀ, ਚਲਾਕੀ ।

**6. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :-**

| | | | |
|---|---|---|---|
| ਸਿਆਣਾ | ਸਿਆਣੇ | ਕੁੜਾ | ........................ |
| ਮੁੰਡਾ | ................. | ਹੀਰਾ | ........................ |
| ਜਿੰਦਰਾ | .................. | ਕੀੜਾ | ........................ |

**7. ਕਰੋ**--ਜੋ ਸਿੱਖਿਆ ਮਿਲਦੀ ਹੈ ਆਪਣੇ ਸ਼ਬਦਾਂ ਵਿੱਚ ਲਿਖੋ ।



ਪਾਠ ਇੱਕੀਵਾਂ

# ਕੋਈ ਯਾਦ ਕਰੇਗਾ



ਨੀ. ਉੱਚੀਏ ਡਾਲੀਏ

ਰੱਬ ਪਿਆਰੇ ਅੜੀਏ ਤੈਨੂੰ ।

ਰਸ ਭਰੇ ਅੱਜ ਫਲ਼ ਨੇ ਦਿੱਤੇ ।

ਆਕੜ ਛੱਡ ਕੇ ਨੀਂਵੀਂ ਹੋ ਕੇ,

ਹੱਸ ਕੇ ਆਪੇ ਫਲ਼ ਖੁਆ ਦੇਹ ।

ਕੋਈ ਯਾਦ ਕਰੇਗਾ ।

ਨੀ ਕਾਲੀ ਬਦਲੀਏ,
ਅਰਸ਼ੋਂ ਲੈ ਕੇ ਸੀਤਲਤਾਈ ।
ਹਵਾ ਆਸਰੇ ਉੱਡਦੀ ਫਿਰਦੀ ।
ਰੱਜ ਕੇ ਅੜੀਏ ਵਰਖਾ ਲਾ ਕੇ,
ਸੁੱਕੇ ਖੇਤ ਦਾ ਰੰਗ ਵਟਾ ਦੇਹ ।
ਕੋਈ ਯਾਦ ਕਰੇਗਾ ।

ਓ ਪਿਆਰੇ ਚੰਨਾ,
ਅਰਸ਼ੀ ਦੀਵੇ ਅਰਸ਼ੀ ਚਾਨਣ ।
ਪੁੰਨਿਆ ਜੋਬਨ ਢਲਣ ਤੋਂ ਪਹਿਲਾਂ ।
ਗ਼ਰੀਬ ਅੰਨ੍ਹੇਰੀ ਕੁੱਲੀ ਨੂੰ ਵੀ,
ਝੀਥਾਂ ਲੱਭ ਕੇ ਤੂੰ ਲਿਸ਼ਕਾ ਦੇਹ ।
ਕੋਈ ਯਾਦ ਕਰੇਗਾ ।

ਓ ਸੋਹਣੇ ਫੁੱਲਾ,
ਸੋਹਣੀ ਮਹਿਕ ਕੋਲ ਹੈ ਤੇਰੇ ।
ਕੰਡਿਆਂ ਦੀਆਂ ਚੋਭਾਂ ਸਹਿ ਕੇ,
ਪੱਤੀ ਪੱਤੀ ਹੋ ਝੜਨ ਤੋਂ ਪਹਿਲਾਂ,
ਕਿਸੇ ਦੁੱਖੀ ਦਾ ਦਿਲ ਪਰਚਾ ਦੇਹ ।
ਕੋਈ ਯਾਦ ਕਰੇਗਾ ।

ਜਿਹੜਾ ਵੀ ਉਪਕਾਰ ਕਰੇਗਾ ।
ਉਸ ਨੂੰ ਹਰ ਕੋਈ ਯਾਦ ਕਰੇਗਾ ।

## ਅਭਿਆਸ

1. ਲਿਖੋ—ਜਿਹੜਾ ਵੀ ਉਪਕਾਰ ਕਰੇਗਾ ।
ਉਸ ਨੂੰ ਹਰ ਕੋਈ ਯਾਦ ਕਰੇਗਾ ।

2. **ਦੱਸੋ**— 1. ਡਾਲੀ ਤੋਂ ਕੀ ਪ੍ਰਾਪਤ ਹੋਇਆ ?

2. ਕਵੀ ਡਾਲੀ ਨੂੰ ਕੀ ਕਰਨ ਲਈ ਕਹਿੰਦਾ ਹੈ ?

3. ਬਦਲੀ ਨੂੰ ਕਵੀ ਕੀ ਕਰਨ ਲਈ ਕਹਿੰਦਾ ਹੈ ?

4. ਚੰਨ ਤੋਂ ਕਵੀ ਕੀ ਮੰਗ ਕਰਦਾ ਹੈ ?

5. ਫੁੱਲ ਨੂੰ ਕਵੀ ਕੀ ਕਹਿੰਦਾ ਹੈ ?

3. **ਤੁੱਕਾਂ ਪੂਰੀਆਂ ਕਰੋ** :—

1. ਹੱਸ ਕੇ ਆਪੇ ਫਲ਼ ਖੁਆ ਦੇਹ ..................

2. ਰੱਜ ਕੇ ਅੜੀਏ ਵਰਖਾ ਲਾ ਕੇ ..........................

3. ਪੱਤੀ ਪੱਤੀ ਹੋ ਝੜਨ ਤੋਂ ਪਹਿਲਾਂ ..........................

4. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਅੜੀਏ, ਆਕੜ, ਮਹਿਕ, ਦੁੱਖੀ, ਉਪਕਾਰ ।

5. **ਉਦਾਹਰਣ ਵਾਂਗ ਦਿੱਤੇ ਸ਼ਬਦਾਂ ਦੇ ਅੱਗੇ ਹੋਰ ਸ਼ਬਦ ਲਿਖੋ** :—

| | | |
|---|---|---|
| (ੳ) | ਦੁੱਖ | ਦੁੱਖੀ |
| | ਸੁੱਖ | .......................... |
| | ਰੋਗ | .......................... |
| | ਯੋਗ | .......................... |
| (ਅ) | ਫਲ | ਫਲਣਾ |
| | ਚੱਲ | .......................... |
| | ਸੜ | .......................... |
| | ਚੜ੍ਹ | .......................... |

6. **ਕਰੋ**—ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।



## ਪਾਠ ਬਾਈਵਾਂ

# ਬੈਂਕ




ਹਰਦੇਵ ਨੇ ਆਪਣੇ ਬੱਚੇ ਅਮਰਦੀਪ ਨੂੰ ਅਵਾਜ਼ ਮਾਰੀ, 'ਕਾਕਾ ਝੱਟਪੱਟ ਤਿਆਰ ਹੋ ਕੇ ਆ, ਜੇ ਬਜ਼ਾਰ ਜਾਣਾ ਹੈ ' ।

ਅਮਰਦੀਪ ਨੇ ਦੂਰੋਂ ਹੀ ਅਵਾਜ਼ ਦਿੱਤੀ, 'ਆਇਆ ਪਿਤਾ ਜੀ' ।

ਅਮਰਦੀਪ ਆ ਗਿਆ ।

ਉਸ ਦੇ ਪਿਤਾ ਨੇ ਦੱਸਿਆ, 'ਮੈਂ ਅੱਜ ਬੈਂਕ ਤੋਂ ਪੈਸੇ ਲਿਆਉਣੇ ਹਨ ਤੇ ਇੱਕ ਚੈੱਕ ਜਮ੍ਹਾਂ ਕਰਾਉਣਾ ਹੈ' ।

ਅਮਰਦੀਪ ਨੇ ਪੁੱਛਿਆ, 'ਬੈਂਕ ਕੀ ਹੁੰਦਾ ਹੈ ? ਉੱਥੋਂ ਪੈਸੇ ਕਿਵੇਂ ਮਿਲਦੇ ਹਨ'?

'ਆ ਚਲੀਏ ਉੱਥੇ ਜਾ ਕੇ ਦੱਸਾਂਗਾ', ਪਿਤਾ ਨੇ ਕਿਹਾ ।

ਹਰਦੇਵ ਤੇ ਅਮਰਦੀਪ ਬੈਂਕ ਵਿਚ ਪੁੱਜ ਗਏ । ਪਿਤਾ ਨੇ ਅਮਰਦੀਪ ਨੂੰ ਇਉਂ ਸਮਝਾਉਣਾ ਅਰੰਭਿਆ 'ਕਾਕਾ ਇਹ ਬੈਂਕ ਹੈ । ਇੱਥੇ ਪਹਿਲਾਂ ਪੈਸੇ ਜਮ੍ਹਾਂ ਕਰਾਈਦੇ ਹਨ । ਪੈਸੇ ਜਮ੍ਹਾਂ ਕਰਾਉਣ ਲਈ

ਪੈਸਿਆਂ ਦੇ ਨਾਲ ਇੱਕ ਸਲਿਪ ਭਰਨੀ ਪੈਂਦੀ ਹੈ । ਨਕਦ ਪੈਸੇ ਜਮ੍ਹਾਂ ਕਰਾਉਣੇ ਹੋਣ ਤਾਂ ਹੋਰ ਭਾਂਤ ਦੀ ਸਲਿਪ ਹੁੰਦੀ ਹੈ, ਜੇ ਚੈੱਕ ਜਮ੍ਹਾਂ ਕਰਾਉਣਾ ਹੋਵੇ ਤਾਂ ਹੋਰ ਭਾਂਤ ਦੀ ਸਲਿਪ ਵਰਤਣੀ ਪੈਂਦੀ ਹੈ । ਖਾਤੇ ਵੀ ਤਿੰਨ ਭਾਂਤ ਦੇ ਹੁੰਦੇ ਹਨ ।'

'ਕਿਹੜੇ ਕਿਹੜੇ ਪਿਤਾ ਜੀ' ? ਅਮਰਦੀਪ ਨੇ ਪੁੱਛਿਆ ।

'ਇੱਕ ਹੁੰਦਾ ਹੈ ਚਲੰਤ ਖਾਤਾ । ਇਸ ਵਿੱਚ ਸੂਦ ਨਹੀਂ ਮਿਲਦਾ ਹੈ । ਚਲੰਤ ਖਾਤੇ ਵਿੱਚੋਂ ਭਾਵੇਂ ਦਿਨ ਵਿੱਚ ਕਈ ਵਾਰੀ ਪੈਸੇ ਕਢਾਓ । ਦੂਜਾ ਹੁੰਦਾ ਹੈ ਬੱਚਤ ਖਾਤਾ । ਇਸ ਵਿੱਚੋਂ ਹਫ਼ਤੇ ਵਿੱਚ ਇੱਕ ਵਾਰੀ ਹੀ ਪੈਸੇ ਕਢਾਏ ਜਾ ਸਕਦੇ ਹਨ । ਤੀਜਾ ਹੁੰਦਾ ਹੈ ਪੱਕਾ ਖਾਤਾ । ਇਸ ਵਿੱਚ ਜਿੰਨੇ ਚਿਰ ਲਈ ਪੈਸੇ ਜਮ੍ਹਾਂ ਕਰਵਾਉਣੇ ਹੋਣ, ਕਰਾ ਦਿੱਤੇ ਜਾਂਦੇ ਹਨ । ਇਸ ਖਾਤੇ ਵਿੱਚੋਂ ਸਮੇਂ ਤੋਂ ਪਹਿਲਾਂ ਪੈਸੇ ਨਹੀਂ ਕਢਾਏ ਜਾ ਸਕਦੇ । ਇਸ ਖਾਤੇ ਵਿੱਚ ਬੱਚਤ ਖਾਤੇ ਨਾਲੋਂ ਸੂਦ ਜ਼ਿਆਦਾ ਮਿਲਦਾ ਹੈ ।'

'ਆਪਾਂ ਕਿਸ ਖਾਤੇ ਵਿੱਚ ਪੈਸੇ ਜਮ੍ਹਾਂ ਕਰਾਉਣੇ ਹਨ ?' ਅਮਰਦੀਪ ਨੇ ਪੁੱਛਿਆ ।

ਮੈਂ ਚੈੱਕ ਤਾਂ ਚਲੰਤ ਖਾਤੇ ਵਿੱਚ ਜਮ੍ਹਾਂ ਕਰਾਉਣਾ ਹੈ । ਆਹ ਵੇਖ ਮੈਂ ਸਲਿਪ ਭਰ ਲਈ ਹੈ । ਉੱਤੇ ਚੈੱਕ ਦਾ ਨੰਬਰ, ਬੈਂਕ ਦਾ ਨਾਂ ਅਤੇ ਚੈੱਕ ਤੇ ਲਿਖੇ ਰੁਪਏ ਲਿਖ ਦਿੱਤੇ ਹਨ । ਹੁਣ ਕਲਰਕ ਨੂੰ ਦੇਵਾਂਗਾ । ਉਹ ਅੱਧੀ ਸਲਿਪ ਰੱਖ ਲਵੇਗਾ ਤੇ ਅੱਧੀ ਦਸਖ਼ਤ ਕਰਕੇ ਮੋੜ ਦੇਵੇਗਾ । ਰਖੇਗਾ ਇਸ ਕਰਕੇ ਕਿ ਉਹ ਮੇਰੇ ਹਿਸਾਬ ਵਿੱਚ ਉਤਨੇ ਪੈਸੇ ਜਮ੍ਹਾਂ ਕਰੇ ਤੇ ਮੋੜੇਗਾ ਇਸ ਕਰਕੇ ਤਾਂ ਜੋ ਮੈਨੂੰ ਯਾਦ ਰਹੇ ਕਿ ਮੈਂ ਚੈੱਕ ਜਮ੍ਹਾਂ ਕਰਾ ਦਿਤਾ ਹੈ', ਪਿਤਾ ਨੇ ਸਮਝਾਇਆ ।

'ਪੈਸਾ ਕਿਵੇਂ ਕਢਾਈਦਾ ਹੈ'? ਅਮਰਦੀਪ ਨੇ ਪੁੱਛਿਆ ।

'ਆ ਵੇਖ, ਮੈਂ ਇਹ ਸਲਿਪ ਜਿਹੀ ਭਰਾਂਗਾ । ਇਸ ਨੂੰ ਚੈੱਕ ਕਹਿੰਦੇ ਹਨ । ਖ਼ਾਲੀ ਚੈੱਕ ਦੀ ਕਾਪੀ ਬੈਂਕ ਵਿੱਚੋਂ ਮਿਲਦੀ ਹੈ । ਇਹ ਸਾਂਭ ਕੇ ਰੱਖਣੀ ਪੈਂਦੀ ਹੈ । ਮੈਂ ਇਸ ਉੱਤੇ ਪੰਜ ਸੌ ਰੁਪਏ ਲਿਖ ਕੇ ਆਪਣੇ ਦਸਖ਼ਤ ਕਰ ਦਿੱਤੇ ਹਨ । ਮੈਂ ਹੁਣ ਇਹ ਚੈੱਕ ਕਲਰਕ ਨੂੰ

ਦੇਵਾਂਗਾ । ਉਹ ਚੈੱਕ ਲੈ ਕੇ ਮੈਨੂੰ ਇੱਕ ਠਿੱਪਾ ਜਿਹਾ ਦੇਵੇਗਾ, ਜਿਸ ਉੱਤੇ ਨੰਬਰ ਲਿਖਿਆ ਹੋਵੇਗਾ । ਇਸ ਨੂੰ ਟੋਕਨ ਕਹਿੰਦੇ ਹਨ', ਪਿਤਾ ਨੇ ਸਮਝਾਇਆ ।

ਪਿਤਾ ਨੇ ਚੈੱਕ ਭਰ ਕੇ ਬੈਂਕ ਵਿੱਚ ਦੇ ਦਿੱਤਾ ਅਤੇ ਕਲਰਕ ਨੇ ਟੋਕਨ ਦਿੱਤਾ ਅਤੇ ਪੈਸੇ ਉਸ ਵੇਲੇ ਨਾ ਦਿੱਤੇ । ਟੋਕਨ ਦਾ ਨੰਬਰ 81 ਸੀ ।

ਇਹ ਵੇਖ ਕੇ ਅਮਰਦੀਪ ਨੇ ਕਿਹਾ, 'ਪਿਤਾ ਜੀ ਉਸ ਭਾਈ ਨੇ ਚੈੱਕ ਲੈ ਲਿਆ ਅਤੇ ਪੈਸੇ ਦਿੱਤੇ ਹੀ ਨਹੀਂ ।'

'ਕਾਕਾ ਜੀ, ਉਹ ਪਹਿਲਾਂ ਪੜਤਾਲ ਕਰੇਗਾ' ਪਿਤਾ ਨੇ ਕਿਹਾ ।

'ਕਾਹਦੀ ਪੜਤਾਲ ?' ਅਮਰਦੀਪ ਨੇ ਪੁੱਛਿਆ ।

'ਪਹਿਲਾਂ ਮੇਰੇ ਦਸਖ਼ਤ ਵੇਖੇਗਾ ਕਿ ਕੀ ਮੇਰੇ ਦਸਖ਼ਤ ਠੀਕ ਹਨ ਅਤੇ ਮੇਰੇ ਦਸਖ਼ਤ ਨਾਲ ਰਲਦੇ ਹਨ', ਪਿਤਾ ਨੇ ਕਿਹਾ ।

'ਉਹ ਦਸਖ਼ਤ ਕਿਵੇਂ ਪਛਾਨਣਗੇ ?' ਅਮਰਦੀਪ ਨੇ ਪੁੱਛਿਆ ।

'ਜਦ ਪਹਿਲਾਂ ਪੈਸੇ ਜਮ੍ਹਾਂ ਕਰਾਏ ਜਾਂਦੇ ਹਨ ਭਾਵ ਬੈਂਕ ਵਿੱਚ ਹਿਸਾਬ ਖੋਲ੍ਹਿਆ ਜਾਂਦਾ ਹੈ ਤਾਂ ਜਿਸ ਦੇ ਨਾਂ ਤੇ ਹਿਸਾਬ ਖੋਲ੍ਹਿਆ ਜਾਂਦਾ ਹੈ, ਉਸਦੇ ਕਾਗ਼ਜ਼ ਤੇ ਚਾਰ ਦਸਖ਼ਤ ਬੈਂਕ ਵਿੱਚ ਦੇਣੇ ਪੈਂਦੇ ਹਨ । ਬੈਂਕ ਵਾਲਿਆਂ ਕੋਲ ਮੇਰੇ ਦਸਖ਼ਤ ਹਨ । ਉਨ੍ਹਾਂ ਦਸਖ਼ਤਾਂ ਨਾਲ ਮੇਰੇ ਦਸਖ਼ਤ ਰਲਾ ਕੇ ਵੇਖੇਗਾ ਕਿ ਜਿਸ ਦਾ ਹਿਸਾਬ ਹੈ ਉਹੋ ਹੀ ਪੈਸੇ ਕਢਾ ਰਿਹਾ ਹੈ ਕਿਤੇ ਕੋਈ ਹੋਰ ਤਾਂ ਨਹੀਂ ਕਢਾ ਰਿਹਾ', ਪਿਤਾ ਨੇ ਸਮਝਾਇਆ ।

'ਤਾਂ ਤੇ ਬਹੁਤ ਵਧੀਆ ਢੰਗ ਏ, ਨਹੀਂ ਤਾਂ ਕੋਈ ਹੋਰ ਹੀ ਕਢਾ ਕੇ ਲੈਜਾ ਸਕਦਾ ਹੈ' ਅਮਰਦੀਪ ਨੇ ਕਿਹਾ ।

ਖ਼ਜ਼ਾਨਚੀ ਨੇ ਅਵਾਜ਼ ਦਿੱਤੀ, 'ਇੱਕਾਸੀ ਨੰਬਰ' ।

'ਲੈ ਕਾਕਾ, ਆ ਗਿਆ ਆਪਣਾ ਨੰਬਰ' ਪਿਤਾ ਨੇ ਕਿਹਾ ।

ਹਰਦੇਵ ਅਮਰਦੀਪ ਨਾਲ ਬਾਰੀ ਦੇ ਅੱਗੇ ਚਲਾ ਗਿਆ । ਖ਼ਜ਼ਾਨਚੀ ਨੇ ਟੋਕਨ ਲੈ ਲਿਆ ਅਤੇ ਪੰਜ ਸੌ ਰੁਪਏ ਦੇ ਦਿੱਤੇ ।

'ਕਾਕਾ ! ਹੁਣ ਪਤਾ ਲੱਗਾ ਬੈਂਕ ਦਾ ਕੀ ਲਾਭ ਹੈ ? ਇੱਥੇ ਪੈਸੇ ਜਮ੍ਹਾਂ ਕਰਾ ਦੇਈਦੇ ਹਨ ਅਤੇ ਲੋੜ ਪੈਣ ਤੇ ਲੈ ਲਈਦੇ ਹਨ ।

ਪੈਸੇ ਘਰ ਰਖ ਕੇ ਸਾਂਭਣ ਦੀ ਲੋੜ ਨਹੀਂ । ਕਈ ਤਾਂ ਗਹਿਣੇ ਵੀ ਬੈਂਕ ਵਿੱਚ ਜਮ੍ਹਾਂ ਕਰਾ ਦਿੰਦੇ ਹਨ । ਬੈਂਕ ਸਾਡੇ ਪੈਸਿਆਂ ਦਾ ਰਾਖਾ ਵੀ ਹੈ ਤੇ ਪੈਸਿਆਂ ਦਾ ਸੂਦ ਵੀ ਦਿੰਦਾ ਹੈ । ਤੇਰਾ ਵੀ ਹਿਸਾਬ ਇੱਥੇ ਖੁੱਲ੍ਹਾ ਦੇਣਾ ਹੈ, ਫੇਰ ਤੂੰ ਆਪੇ ਹੀ ਆਪਣੀ ਫ਼ੀਸ ਲਈ ਪੈਸੇ ਕਢਾ ਲਿਆ ਕਰੀਂ', ਪਿਤਾ ਨੇ ਕਿਹਾ ।

'ਬਹੁਤ ਚੰਗੀ ਗੱਲ ਹੈ ਪਿਤਾ ਜੀ', ਅਮਰਦੀਪ ਨੇ ਕਿਹਾ ।

ਹਰਦੇਵ ਅਤੇ ਅਮਰਦੀਪ ਰੁਪਏ ਲੈਕੇ ਬਜ਼ਾਰ ਚਲੇ ਗਏ ।

## ਅਭਿਆਸ

1. ਲਿਖੋ—ਬੈਂਕ ਸਾਡੇ ਪੈਸਿਆਂ ਦਾ ਰਾਖਾ ਵੀ ਹੈ ਤੇ ਪੈਸਿਆਂ ਦਾ ਸੂਦ ਵੀ ਦਿੰਦਾ ਹੈ ।

2. ਦੱਸੋ—(1) ਕਿੰਨੀਆਂ ਵੰਨਗੀਆਂ ਦੇ ਖਾਤੇ ਬੈਂਕ ਵਿੱਚ ਹੁੰਦੇ ਹਨ ?
   (2) ਨਿੱਤ ਪੈਸੇ ਕਿਹੜੇ ਖਾਤੇ ਵਿੱਚੋਂ ਕਢਾਏ ਜਾ ਸਕਦੇ ਹਨ ?
   (3) ਪੈਸੇ ਕਿਵੇਂ ਜਮ੍ਹਾਂ ਕਰਾਈਦੇ ਹਨ ?
   (4) ਚੈੱਕ ਕੀ ਹੁੰਦਾ ਹੈ ?
   (5) ਚੈੱਕ ਬੁੱਕ ਕਿੱਥੋਂ ਮਿਲਦੀ ਹੈ ?
   (6) ਪੈਸੇ ਕਢਾਉਣ ਵਾਲੇ ਦੇ ਦਸਖ਼ਤ ਬੈਂਕ ਵਿੱਚ ਕਿਵੇਂ ਪਛਾਣੇ ਜਾਂਦੇ ਹਨ ?
   (7) ਟੋਕਨ ਕੀ ਹੁੰਦਾ ਹੈ ?
   (8) ਹਰਦੇਵ ਨੇ ਕਿੰਨੇ ਪੈਸੇ ਕਢਾਏ ਸਨ ?

3. ਖ਼ਾਲੀ ਥਾਂ ਭਰੋ :—
   (1) ਮੈਂ ਅੱਜ ਬੈਂਕ ਤੋਂ ................ ਲਿਆਉਣੇ ਹਨ ।
   (2) ਖਾਤੇ ਵੀ ........................... ਭਾਂਤ ਦੇ ਹੁੰਦੇ ਹਨ ।
   (3) ਉਸ ਵਿੱਚ ਸਮੇਂ ਤੋਂ ਪਹਿਲਾਂ .................. ਕਢਾਏ ਜਾ ਸਕਦੇ ।
   (4) ਮੈਂ ਚੈੱਕ ਚਲੰਤ .................. ਵਿੱਚ ਜਮ੍ਹਾਂ ਕਰਾਉਣਾ ਹੈ ।
   (5) ਪਹਿਲਾਂ ਮੇਰੇ ....................... ਵੇਖੇਗਾ ।

4. ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ—ਚੈੱਕ, ਟੋਕਨ, ਬੈਂਕ, ਦਸਖ਼ਤ, ਪੜਤਾਲ ।

5. ਕਰੋ— ਕਿਸੇ ਬੈਂਕ ਵਿੱਚ ਜਾ ਕੇ ਵੇਖੋ ਕਿ ਬੈਂਕ ਵਿੱਚ ਲੋਕ ਕਿਵੇਂ ਪੈਸੇ ਜਮ੍ਹਾਂ ਕਰਾਉਂਦੇ ਹਨ ਅਤੇ ਕਿਵੇਂ ਪੈਸੇ ਕਢਾਉਂਦੇ ਹਨ ।



## ਪਾਠ ਤੇਈਵਾਂ

# ਕਹਾਣੀ ਦਰਬਾਰ




ਸਕੂਲ ਦੀ ਘੰਟੀ ਵੱਜੀ ।

ਅਧਿਆਪਕ ਅੰਦਰ ਆਇਆ । ਉਸ ਨੇ ਵਿਦਿਆਰਥੀਆਂ ਨੂੰ ਕਿਹਾ, 'ਕੱਲ੍ਹ ਮੈਂ ਕਿਹਾ ਸੀ ਕਿ ਅੱਜ ਕਹਾਣੀ ਦਰਬਾਰ ਹੋਵੇਗਾ । ਚਾਰ ਵਿਦਿਆਰਥੀਆਂ ਨੇ ਇਸ ਕਹਾਣੀ ਦਰਬਾਰ ਵਿੱਚ ਭਾਗ ਲੈਣ ਲਈ ਆਪਣੇ ਨਾਂ ਦਿੱਤੇ ਸਨ । ਮੈਨੂੰ ਪੱਕਾ ਨਿਸਚਾ ਹੈ ਕਿ ਚਾਰੇ ਵਿਦਿਆਰਥੀ ਆਪਣੀ ਆਪਣੀ ਕਹਾਣੀ ਲਿਖ ਲਿਆਏ ਹੋਣਗੇ । ਮੈਨੂੰ ਇਹ ਵੀ ਨਿਸਚਾ ਹੈ ਕਿ ਇਨ੍ਹਾਂ ਨੇ ਇਹ ਕਹਾਣੀ ਆਪ ਹੀ ਲਿਖੀ ਹੋਣੀ ਹੈ । ਇੱਥੇ ਮੌਲਿਕ ਕਹਾਣੀਆਂ ਦੀ ਪ੍ਰਤਿਯੋਗਤਾ ਹੋਣੀ ਹੈ । ਸੋ

ਮੈਂ ਹੁਣ ਕਹਾਣੀ ਦਰਬਾਰ ਅਰੰਭ ਕਰਦਾ ਹਾਂ । ਇਸ ਦਰਬਾਰ ਵਿੱਚ ਨਿਰਨਾਇੱਕ, ਸ਼੍ਰੇਣੀ ਦੇ ਸਾਰੇ ਵਿਦਿਆਰਥੀ ਹੋਣਗੇ । ਤੁਸੀਂ ਹਰ ਇੱਕ ਨੇ ਦਸ ਨੰਬਰਾਂ ਵਿੱਚੋਂ ਨੰਬਰ ਲਾਕੇ ਕਾਗਜ਼ ਮੈਨੂੰ ਫੜਾ ਦੇਣਾ ਹੈ । ਸਾਰਿਆਂ ਦੇ ਨੰਬਰਾਂ ਦਾ ਜੋੜ ਕੀਤਾ ਜਾਵੇਗਾ । ਜਿਸ ਦੇ ਨੰਬਰ ਵੱਧ ਜਾਣਗੇ, ਉਹ ਪਹਿਲੇ ਨੰਬਰ ਉੱਤੇ ਆਵੇਗਾ । ਸਾਰੀ ਸ਼੍ਰੇਣੀ ਵਿੱਚ ਇੱਕੀ ਵਿਦਿਆਰਥੀ ਹਨ । ਚਾਰ ਭਾਗ ਲੈ ਰਹੇ ਹਨ । ਸੋ ਸਤਾਰ੍ਹਾਂ ਵਿਦਿਆਰਥੀਆਂ ਦੇ ਦਿੱਤੇ ਨੰਬਰ ਜੋੜੇ ਜਾਣਗੇ ਤੇ ਇਉਂ ਹਰ ਇੱਕ ਨੂੰ 170 ਵਿੱਚੋਂ ਨੰਬਰ ਲੈਣੇ ਪੈਣਗੇ । ਲਓ ! ਹੁਣ ਅਮਰਦੀਪ ਆਪਣੀ ਕਹਾਣੀ ਸੁਣਾਏਗਾ ।'

ਅਮਰਦੀਪ—ਸ਼੍ਰੀਮਾਨ ਅਧਿਆਪਕ ਜੀਓ ਤੇ ਸਾਥੀਓ ! ਮੇਰੀ ਨਿੱਕੀ ਕਹਾਣੀ ਦਾ ਸਿਰਲੇਖ ਹੈ 'ਜੇ ਉਹ ਨਾ ਮਿਲਦੀ' । ਇਹ ਕਹਾਣੀ ਮੈਂ ਆਪ ਲਿਖੀ ਹੈ, ਸੁਣੋ :

ਮੈਂ ਗੱਡੀ ਵਿੱਚ ਅੰਮ੍ਰਿਤਸਰ ਤੋਂ ਜਲੰਧਰ ਜਾ ਰਿਹਾ ਸਾਂ । ਤੁਰਨ ਲੱਗੇ ਨੂੰ ਪਿਤਾ ਜੀ ਨੇ ਕਿਹਾ ਸੀ 'ਤੈਨੂੰ ਜੋ ਸਾਥਣ ਦਿੱਤੀ ਹੈ, ਉਸ ਨੂੰ ਸਾਂਭ ਕੇ ਨਾਲ ਲਿਜਾਈਂ । ਇਸ ਦਾ ਸਤਿਕਾਰ ਕਰੀਂ । ਇਹ ਬੜੀ ਚਲਾਕ ਹੈ, ਵੇਖੀਂ ਕਿਤੇ ਏਧਰ ਓਧਰ ਨਾ ਹੋ ਜਾਵੇ । ਇਸ ਨੂੰ ਰਾਹ ਵਿੱਚ ਕਈ ਵੇਖਣ ਆਉਣਗੇ । ਤੂੰ ਘਬਰਾਈਂ ਨਾ । ਉਹ ਵੇਖਣਗੇ ਹੀ, ਤੇਰੀ ਸਾਥਣ ਨੂੰ ਖੋਹਣਗੇ ਨਹੀਂ ।'

ਗੱਡੀ ਬਿਆਸ ਦੇ ਲਾਗੇ ਪੁੱਜ ਰਹੀ ਸੀ । ਮੇਰੀ ਉਹ ਸਾਥਣ ਤੇ ਮੇਰੀ ਰੱਖ ਕਿਤੇ ਚਲੀ ਗਈ । ਮੈਂ ਘਬਰਾ ਗਿਆ । ਮੈਂ ਉਸ ਨੂੰ ਏਧਰ ਓਧਰ ਲੱਭਣ ਲੱਗਾ । ਉਹ ਕਿਤਿਉਂ ਵੀ ਨਾ ਲੱਭੀ । ਐਨੇ ਨੂੰ ਇੱਕ ਬਹੁਤ ਸੋਹਣਾ ਜੁਆਨ ਆਦਮੀ ਆ ਗਿਆ । ਉਸ ਨੇ ਬਹੁਤ ਹੀ ਵਧੀਆ ਕਾਲਾ ਸੂਟ ਪਾਇਆ ਹੋਇਆ ਸੀ ।

ਉਸ ਮੈਨੂੰ ਪੁੱਛਿਆ, 'ਤੇਰੀ ਸਾਥਣ ਕਿੱਥੇ ਹੈ ? ਝੱਟਪੱਟ ਉਸ ਨੂੰ ਵਿਖਾ, ਨਹੀਂ ਤਾਂ ਤੈਨੂੰ ਗੱਡੀ ਤੋਂ ਉਤਾਰ ਦਿਆਂਗਾ । ਮੈਂ ਉਸ ਨੂੰ ਬਥੇਰਾ ਭਾਲਿਆ, ਪਰ ਉਹ ਕਿਤੇ ਵਿਖਾਈ ਨਹੀਂ ਸੀ ਦੇ ਰਹੀ । ਕਾਲੇ ਸੂਟ ਵਾਲੇ ਨੇ ਬੜੇ ਗੁੱਸੇ ਵਿੱਚ ਕਿਹਾ, 'ਜੇ ਤੂੰ ਆਪਣੀ ਸਾਥਣ ਨਹੀਂ

ਵਿਖਾਏਂਗਾ, ਤਾਂ ਮੈਂ ਤੈਨੂੰ ਗੱਡੀ ਖੜੀ ਕਰਕੇ ਥੱਲੇ ਉਤਾਰ ਦਿਆਂਗਾ । ਗੱਡੀ ਵਿੱਚ ਤੂੰ ਉਸ ਦੀ ਸੰਗਤ ਬਿਨਾਂ ਸਫ਼ਰ ਨਹੀਂ ਕਰ ਸਕਦਾ । ਮੈਂ ਬਹੁਤ ਘਬਰਾਇਆ । ਮੈਂ ਏਧਰ ਓਧਰ ਫੇਰ ਅਰਾਮ ਨਾਲ ਨਜ਼ਰ ਮਾਰੀ । ਉਹ ਸੀਟ ਦੇ ਥੱਲੇ ਲੁੱਕੀ ਪਈ ਸੀ । ਮੈਂ ਉਸ ਨੂੰ ਪਿਆਰ ਨਾਲ ਚੁੱਕ ਕੇ ਉੱਤੇ ਬਿਠਾਇਆ ਤੇ ਕਿਹਾ, 'ਲਓ ਜੀ, ਵੇਖ ਲਓ ਮੇਰੀ ਸਾਥਣ । ਕੀ ਠੀਕ ਹੈ ? ਹੁਣ ਤਾਂ ਤੁਸੀਂ ਗੱਡੀ ਵਿੱਚੋਂ ਨਹੀਂ ਉਤਾਰੋਗੇ ?'

'ਨਹੀਂ', ਕਹਿ ਕੇ ਬਾਬੂ ਚਲਾ ਗਿਆ ।

'ਪਤਾ ਮੇਰੀ ਸਾਥਣ ਕੌਣ ਸੀ ? ਮੇਰੀ ਸਾਥਣ ਸੀ ਰੇਲ ਗੱਡੀ ਦੀ ਟਿਕਟ' । ਵਿਦਿਆਰਥੀ ਖਿੜ ਖਿੜਾ ਕੇ ਹੱਸ ਪਏ ਤੇ ਤਾੜੀਆਂ ਮਾਰਨ ਲਗਾ ਪਏ 'ਬਹੁਤ ਖ਼ੂਬ, ਬਹੁਤ ਖ਼ੂਬ' ।

ਅਮਰਦੀਪ ਆ ਕੇ ਆਪਣੀ ਥਾਂ ਤੇ ਬੈਠ ਗਿਆ ।

ਅਧਿਆਪਕ ਨੇ ਦੂਜੇ ਕਹਾਣੀਕਾਰ ਕਿਰਨਦੀਪ ਦਾ ਨਾਂ ਬੋਲਿਆ ।

ਕਿਰਨਦੀਪ--ਮਾਨਯੋਗ ਅਧਿਆਪਕ ਜੀ ਤੇ ਮਿੱਤਰੋ ! ਮੇਰੀ ਕਹਾਣੀ ਦਾ ਨਾਂ ਹੈ 'ਸਾਥਣ' । ਲਓ ਸੁਣੋ :

ਮੇਰੇ ਬਾਬਾ ਜੀ ਬਜ਼ੁਰਗ ਸਨ । ਉਹ ਘਰ ਆਏ । ਉਹ ਬਹੁਤ ਉਦਾਸ ਸਨ, ਜਿਵੇਂ ਕੋਈ ਕੀਮਤੀ ਚੀਜ਼ ਗੁਆ ਬੈਠੇ ਹੋਣ । ਉਨ੍ਹਾਂ ਨੇ ਮੈਨੂੰ ਆਪਣੇ ਪਾਸ ਬੁਲਾਇਆ ਅਤੇ ਪੁੱਛਣ ਲੱਗੇ 'ਕਾਕਾ ! ਮੇਰੀ ਸਾਥਣ ਵੇਖੀ ਏ । ਮੈਨੂੰ ਸਵੇਰ ਦੀ ਨਹੀਂ ਮਿਲੀ । ਪਤਾ ਨਹੀਂ ਕਿੱਥੇ ਚਲੀ ਗਈ ਹੈ । ਹੁਣ ਮੇਰੀ ਸੇਵਾ ਕੌਣ ਕਰੇਗਾ । ਮੈਂ ਤਾਂ ਉਸ ਬਿਨਾਂ ਜੀ ਨਹੀਂ ਸਕਦਾ । ਤੂੰ ਪਤਾ ਕਰ ਕਿ ਉਹ ਕਿੱਥੇ ਚਲੀ ਗਈ ਹੈ । ਉਹ ਤਾਂ ਇਕੱਲੀ ਕਦੀ ਕਿਤੇ ਜਾਇਆ ਨਹੀਂ ਕਰਦੀ, ਪਰ ਅੱਜ ਪਤਾ ਨਹੀਂ ਕਿਉਂ ਚਲੀ ਗਈ ਹੈ । ਕੀ ਉਹ ਮੇਰੇ ਨਾਲ ਗੁੱਸੇ ਹੋ ਗਈ ਹੈ ? ਜਾਂ ਕੀ ਉਹ ਬਿਮਾਰ ਹੋ ਗਈ ਹੈ ? ਉਹ ਬੀਮਾਰ ਤਾਂ ਹੋਣ ਵਾਲੀ ਨਹੀਂ । ਮੈਂ ਤਾਂ ਉਸ ਦੀ ਬੜੀ ਸੇਵਾ ਕਰਦਾ ਹਾਂ । ਉਸ ਲਈ ਪਾਲਿਸ਼ ਵੀ ਲਿਆ ਕੇ ਦਿੰਦਾ ਹਾਂ । ਬੜੇ ਪਿਆਰ ਨਾਲ ਪਲੋਸ ਕੇ ਰੱਖਦਾ

ਹਾਂ । ਦੱਸ ਕਾਕਾ ਕਿਤੇ ਵੇਖੀ ਏ ? ਮੈਂ ਤਾ ਉਸ ਬਿਨਾਂ ਅੰਧਾ ਰਹਿ ਗਿਆ ਹਾਂ ।'

ਮੈਂ ਕਿਹਾ, 'ਬਾਬਾ ਜੀ ! ਤੁਸੀ ਮਾਂ ਜੀ ਦੀ ਗੱਲ ਕਰਦੇ ਹੋ ? ਉਹ ਤਾਂ ਨਿੱਕੇ ਤੋਤੇ ਨੂੰ ਖਿਡਾ ਰਹੇ ਹਨ । ਉਹ ਕਿਤੇ ਨਹੀਂ ਗਏ । ਉਹ ਤਾਂ ਇੱਥੇ ਹੀ ਹਨ । ਕੀ ਮੈਂ ਉਨ੍ਹਾਂ ਨੂੰ ਸਦ ਦਿਆਂ ?'

ਬਾਬਾ ਬੋਲਿਆ, 'ਨਹੀਂ ਕਾਕਾ, ਉਨ੍ਹਾਂ ਦਾ ਤਾਂ ਮੈਨੂੰ ਪਤਾ ਏ ਕਿ ਇੱਥੇ ਹੀ ਹਨ ।'

'ਫੇਰ ਤੁਸੀਂ ਕਿਹੜੀ ਸਾਥਣ ਬਾਰੇ ਪੁੱਛਦੇ ਹੋ ਬਾਬਾ ਜੀ ?' ਮੈਂ ਕਾਹਲੀ ਨਾਲ ਪੁੱਛਿਆ ।

'ਉਏ ਕਾਕਾ, ਮੈਂ ਆਪਣੀ ਸੋਟੀ ਦੀ ਗੱਲ ਕਰਦਾ ਹਾਂ, ਜਿਸ ਬਿਨਾਂ ਮੈਂ ਤੁਰ ਨਹੀਂ ਸਕਦਾ । ਜਿਹੜੀ ਮੇਰੀ ਆਸਰਾ ਹੈ ।'

ਮੇਰਾ ਹਾਸਾ ਨਿਕਲ ਗਿਆ । ਮੈਂ ਕਉਚ ਦੇ ਥੱਲੇ ਡਿੱਗੀ ਹੋਈ ਸੋਟੀ ਆਪਣੇ ਬਾਬਾ ਜੀ ਨੂੰ ਫੜਾ ਦਿੱਤੀ ।

ਸਾਰਾ ਕਮਰਾ ਤਾੜੀਆਂ ਨਾਲ ਗੂੰਜ ਉੱਠਿਆ ਤੇ ਇਹੋ ਜਿਹੀਆਂ ਕਈ ਅਵਾਜ਼ਾਂ ਸਾਰੇ ਫੈਲ ਗਈਆਂ, 'ਕਮਾਲ, ਬਈ ਕਮਾਲ' ।

ਅਧਿਆਪਕ ਨੇ ਕਿਹਾ, 'ਹੁਣ ਸਤ ਪ੍ਰਕਾਸ਼ ਆਪਣੀ ਕਹਾਣੀ ਸੁਣਾਏਗਾ ।'

ਸਤ ਪ੍ਰਕਾਸ਼—ਸਤਿਕਾਰ ਯੋਗ ਅਧਿਆਪਕ ਜੀ ਤੇ ਸਾਥੀਓ ! ਮੇਰੀ ਕਹਾਣੀ ਦਾ ਸਿਰਲੇਖ ਹੈ 'ਕੈਂਚੀ ਦੀ ਕਰਾਮਾਤ' ।

ਵਿਦਿਆਰਥੀਆਂ ਦੀਆਂ ਅਵਾਜ਼ਾਂ ਆਈਆਂ 'ਬਹੁਤ ਵਧੀਆ ਨਾਂ ਏ' ।

ਸਤ ਪ੍ਰਕਾਸ਼—ਸੁਣੋ ਕਹਾਣੀ । ਮੈਂ ਆਪਣੇ ਪਿਤਾ ਜੀ ਨੂੰ ਇੱਕ ਕਮੀਜ਼ ਸੁਆ ਕੇ ਦੇਣ ਲਈ ਕਿਹਾ । ਉਹ ਕੱਪੜਾ ਲੈਕੇ ਦਰਜ਼ੀ ਨੂੰ ਦੇ ਆਏ । ਦਰਜ਼ੀ ਨੇ ਕਿੰਨੇ ਦਿਨ ਕਮੀਜ਼ ਸੀਉਣ ਤੇ ਲਾ ਦਿੱਤੇ । ਅੰਤ ਪਿਤਾ ਜੀ ਆਪ ਦਰਜ਼ੀ ਤੋਂ ਮੇਰੀ ਕਮੀਜ਼ ਲੈ ਆਏ । ਉਨ੍ਹਾਂ ਨੇ ਕਮੀਜ਼ ਮੈਨੂੰ ਫੜਾਈ । ਮੈਂ ਖੋਲ੍ਹ ਕੇ ਵੇਖੀ । ਮੈਂ ਹੈਰਾਨ ਰਹਿ ਗਿਆ

ਕਿ ਇਸ ਦੀਆਂ ਚਾਰ ਜੇਬਾਂ ਸਨ । ਦੋ ਉੱਪਰ ਦੋ ਹੇਠਾਂ । ਮੈਨੂੰ ਇਹ ਬੜੀਆਂ ਭੈੜੀਆਂ ਲੱਗੀਆਂ । ਚਾਰ ਜੇਬਾਂ ਵਾਲੀ ਕਮੀਜ਼ ਮੈਂ ਆਪਣੇ ਓਵਰਸੀਅਰ ਪਿਤਾ ਦੇ ਚਪੜਾਸੀ ਦੇ ਵੇਖੀ ਸੀ, ਹੋਰ ਕਿਤੇ ਨਹੀਂ ਸੀ ਵੇਖੀ । ਮੈਂ ਪਹਿਲਾਂ ਤਾਂ ਪਿਤਾ ਜੀ ਤੋਂ ਡਰਿਆ, ਪਰ ਫੇਰ ਰਤਾ ਜਿਗਰਾ ਕਰਕੇ ਕਿਹਾ, 'ਜੀ ਇਹ ਚਪੜਾਸੀਆਂ ਵਾਲੀ ਕਮੀਜ਼ ਮੈਂ ਨਹੀਂ ਪਾਉਣੀ । ਕੀ ਤੁਸੀਂ ਆਪ ਕਹਿ ਕੇ ਇਸ ਦੀਆਂ ਚਾਰ ਜੇਬਾਂ ਰਖਾਈਆਂ ਨੇ ? ਜੇ ਮੇਰੀ ਕਮੀਜ਼ ਦੀਆਂ ਚਾਰ ਰਖਾਈਆਂ ਹਨ ਤਾਂ ਤੁਸੀਂ ਆਪਣੀ ਕਮੀਜ਼ ਉੱਤੇ ਇੱਕ ਵੀ ਜੇਬ ਕਿਉਂ ਨਹੀਂ ਲਗਾਉਂਦੇ ?' ਪਿਤਾ ਜੀ ਹੱਸ ਕੇ ਬੋਲੇ, 'ਮੈਂ ਕਾਹਨੂੰ ਚਾਰ ਜੇਬਾਂ ਲੁਆਉਣੀਆਂ ਸਨ' । 'ਫੇਰ ਪਿਤਾ ਜੀ ਕੀ ਉਸ ਨੇ ਆਪੇ ਹੀ ਲਾ ਦਿੱਤੀਆਂ ਨੇ ?' ਮੈਂ ਪੁੱਛਿਆ ।

'ਹਾਂ', ਪਿਤਾ ਜੀ ਨੇ ਉੱਤਰ ਦਿੱਤਾ ।

'ਪਿਤਾ ਜੀ ! ਤੁਸੀਂ ਕਮੀਜ਼ ਉਸ ਦੇ ਮੱਥੇ ਮਾਰਨੀ ਸੀ ਅਤੇ ਕੱਪੜੇ ਦੇ ਉਸ ਤੋਂ ਪੈਸੇ ਲੈ ਲੈਣੇ ਸਨ ।'

'ਕਾਕਾ, ਸੱਚੀ ਗੱਲ ਦੱਸਾਂ' ਪਿਤਾ ਜੀ ਨੇ ਕਿਹਾ ।

'ਦੱਸੋ', ਮੈਂ ਕਿਹਾ ।

'ਕਾਕਾ ! ਦਰਜ਼ੀ ਦੀ ਕੈਂਚੀ ਗ਼ਲਤ ਚਲ ਗਈ ਸੀ । ਉਸ ਗ਼ਲਤੀ ਨੂੰ ਲੁਕਾਉਣ ਲਈ ਚਾਰ ਜੇਬਾਂ ਲਾ ਦਿੱਤੀਆਂ ਤੇ ਕਹਿ ਦਿੱਤਾ ਕਿ ਅੱਜ ਕੱਲ੍ਹ ਦਾ ਬਿਲਕੁਲ ਨਵਾਂ ਫ਼ੈਸ਼ਨ ਹੈ । ਮੈਂ ਕਿਹਾ ਜੇ ਨਵਾਂ ਫ਼ੈਸ਼ਣ ਹੈ ਤਾਂ ਫੇਰ ਕਮੀਜ਼ ਦੇ ਦੇਹ । ਸੋ ਕਾਕਾ ਇਹ ਜੇਬਾਂ ਕੈਂਚੀ ਦੀ ਗ਼ਲਤੀ ਦੀ ਕਰਾਮਾਤ ਹੈ ਅਤੇ ਦਰਜ਼ੀ ਆਪਣੀਆਂ ਗ਼ਲਤੀਆਂ ਨੂੰ ਲੁਕਾਉਣ ਲਈ ਹੀ ਨਵਾਂ ਫ਼ੈਸ਼ਣ ਕਢਦੇ ਹਨ', ਪਿਤਾ ਜੀ ਨੇ ਸਮਝਾਇਆ ।

ਤਾੜੀਆਂ ਵੱਜੀਆਂ ਤੇ ਇਹ ਅਵਾਜ਼ਾਂ ਫੈਲੀਆਂ, 'ਵਧੀਆ ਗੱਲ ਏ ਭਾਈ ।'

ਅਧਿਆਪਕ—ਹੁਣ ਰਾਮ ਪ੍ਰਕਾਸ਼ ਆਪਣੀ ਕਹਾਣੀ ਸੁਣਾਏਗਾ ।

ਰਾਮ ਪ੍ਰਕਾਸ਼—ਮਾਨਯੋਗ ਅਧਿਆਪਕ ਜੀ ਤੇ ਪਿਆਰੇ ਹਾਣੀਓ ! ਮੇਰੀ ਕਹਾਣੀ ਦਾ ਸਿਰਲੇਖ ਹੈ 'ਨਹਿਲੇ ਤੇ ਦਹਿਲਾ' । ਸੁਣੋ ਕਹਾਣੀ :

ਮੇਰਾ ਤਾਇਆ ਬੜਾ ਹੁਸ਼ਿਆਰ ਸੀ । ਮੇਰੀ ਤਾਈ ਵੀ ਬੜੀ ਹੁਸ਼ਿਆਰ ਸੀ । ਤਾਇਆ ਘਿਓ ਤੋਂ ਬਿਨਾਂ ਦਾਲ ਨਹੀਂ ਸੀ ਖਾਇਆ ਕਰਦਾ । ਜੇ ਕਦੀ ਬੀਮਾਰ ਹੋਵੇ ਤਾਂ ਵੀ ਉਹ ਘਿਓ ਖਾਣਾ ਬੰਦ ਨਹੀਂ ਸੀ ਕਰਦਾ, ਭਾਵੇਂ ਡਾਕਟਰ ਕਿੰਨਾ ਰੋਕੀ ਜਾਵੇ । ਉਹ ਕਿਹਾ ਕਰਦਾ ਸੀ ਕਿ ਮੇਰੀ ਪਤਨੀ ਬੜੀ ਸ਼ੂਮ ਹੈ । ਘਿਓ ਦੇਣ ਨੂੰ ਤਾਂ ਉਸ ਦਾ ਜੀ ਨਹੀਂ ਕਰਦਾ । ਉਹ ਕਿਹਾ ਕਰਦੀ ਸੀ ਕਿ ਮੈਂ ਤਾਂ ਇਸ ਦੀ ਥਾਲੀ ਵਿੱਚ ਘਿਓ ਵਾਲਾ ਸਾਰਾ ਭਾਂਡਾ ਉਲਟ ਦਿਆ ਕਰਦੀ ਹਾਂ । ਇਸ ਨੂੰ ਫੇਰ ਵੀ ਯਕੀਨ ਨਹੀਂ ਆਉਂਦਾ । ਇੱਕ ਦਿਨ ਤਾਇਆ ਚੁੱਲ੍ਹੇ ਲਾਗੇ ਬੈਠਕੇ ਰੋਟੀ ਖਾਣ ਲੱਗਾ । ਸਿਆਲ ਦੇ ਦਿਨ ਸਨ । ਸੇਕਣ ਲਈ ਕੁਝ ਅੱਗ ਬਾਹਰ ਕੱਢੀ ਹੋਈ ਸੀ । ਤਾਈ ਆਪਣੇ ਸੁਭਾਅ ਅਨੁਸਾਰ ਜਮੇਂ ਹੋਏ ਘਿਓ ਵਾਲੇ ਭਾਂਡੇ ਵਿੱਚ ਹੀ ਕੁਝ ਘਿਓ ਖੁਰਚ ਲਿਆ ਕਰਦੀ ਸੀ ਤੇ ਫੇਰ ਭਾਂਡਾ ਹੀ ਤਾਏ ਦੀ ਥਾਲੀ ਵਿੱਚ ਉੱਲਟ ਦਿਆ ਕਰਦੀ ਸੀ ।

ਅੱਜ ਤਾਏ ਨੂੰ ਚਲਾਕੀ ਸੁੱਝੀ । ਤਾਈ ਨੇ ਚਮਚੇ ਨਾਲ ਕੁੱਜੇ ਵਿੱਚ ਘਿਓ ਖੁਰਚਿਆ ਤੇ ਆਪ ਅੰਦਰੋਂ ਅਚਾਰ ਲੈਣ ਚਲੀ ਗਈ । ਤਾਏ ਨੇ ਅੱਖ ਬਚਾ ਕੇ ਕੁੱਜਾ ਅੱਗ ਉੱਤੇ ਰੱਖ ਦਿੱਤਾ । ਅਚਾਰ ਕੱਢਣ ਵਿੱਚ ਚਿਰ ਲੱਗ ਗਿਆ । ਉਸ ਦੀ ਆਉਂਦੀ ਬਿੜਕ ਸੁਣ ਕੇ ਤਾਏ ਨੇ ਕੁੱਜਾ ਅੱਗ ਤੋਂ ਲਾਹ ਕੇ ਹੇਠਾਂ ਰੱਖ ਦਿੱਤਾ ।

ਤਾਈ ਆਈ । ਅਚਾਰ ਤਾਏ ਦੀ ਥਾਲੀ ਵਿੱਚ ਸੁੱਟਿਆ । ਤੌਇਆ ਕੜਕਿਆ, 'ਮੇਰੀ ਰੋਟੀ ਠੰਢੀ ਹੋ ਗਈ । ਤੂੰ ਅੰਦਰ ਹੀ ਇੱਕ ਸਾਲ ਲਾ ਦਿੱਤਾ । ਘਿਓ ਤੂੰ ਪਾ ਕੇ ਨਹੀਂ ਸੀ ਗਈ, ਨਹੀਂ ਤਾਂ ਅਚਾਰ ਤੋਂ ਬਿਨਾਂ ਹੀ ਖਾ ਲੈਂਦਾ । ਅੱਛਾ ਮੈਂ ਜਾਣਾ ਏਂ । ਘਿਓ ਪਾ ਝੱਟਪੱਟ ।

ਤਾਈ ਨੇ ਇਸ ਝਾੜ ਤੋਂ ਘਬਰਾ ਕੇ ਆਪਣੇ ਸੁਭਾਅ ਅਨੁਸਾਰ ਕੁੱਜਾ ਤਾਏ ਦੀ ਥਾਲੀ ਵਿੱਚ ਉੱਲਟ ਦਿੱਤਾ । ਪਿਘਲੇ ਘਿਓ ਨਾਲ

ਥਾਲੀ ਭਰ ਗਈ ।

ਤਾਇਆ ਹੱਸਿਆ, 'ਭਾਗਵਾਨੇ ਅੱਜ ਤਾਂ ਕਮਾਲ ਕਰ ਦਿੱਤਾ ਏ । ਅਗਲੇ ਪਿੱਛਲੇ ਉਲਾਂਭੇ ਲਾਹ ਦਿੱਤੇ ਨੇ ।'

ਤਾਈ ਸ਼ਰਮਿੰਦੀ ਹੋਈ ਘਿਓ ਨਾਲ ਭਰੀ ਥਾਲੀ ਵੱਲ ਅਤੇ ਕੁੱਜੇ ਦੇ ਥੱਲੇ ਵੱਲ ਵੇਖੀ ਜਾ ਰਹੀ ਸੀ ।

ਤਾੜੀਆਂ ਵੱਜੀਆਂ ।

ਇਹ ਅਵਾਜ਼ਾਂ ਸਾਰੇ ਫੈਲੀਆਂ, 'ਬਈ ਚਾਰੇ ਕਹਾਣੀਆ ਬਹੁਤ ਵਧੀਆ ਨੇ । ਸਾਡੀ ਕਲਾਸ ਵਿੱਚ ਤਾਂ ਬਹੁਤ ਵਧੀਆ ਕਹਾਣੀਕਾਰ ਹਨ ।'

ਅਧਿਆਪਕ—ਹੁਣ ਤੁਸੀਂ ਆਪਣੇ ਕਾਗ਼ਜ਼ ਦਿਓ ਜਿਨ੍ਹਾਂ ਉੱਤੇ ਨੰਬਰ ਲਾਏ ਹਨ ।

ਸਤਾਰਾਂ ਵਿਦਿਆਰਥੀਆਂ ਨੇ ਆਪਣੇ ਆਪਣੇ ਕਾਗ਼ਜ਼ ਫੜਾ ਦਿੱਤੇ । ਅਧਿਆਪਕ ਆਪ ਜੋੜ ਕਰਨ ਲੱਗ ਪਿਆ ਤੇ ਜਸਵੰਤ ਨੂੰ ਚੁਟਕਲਾ ਸੁਣਾਉਣ ਲਈ ਕਿਹਾ ।

ਜਸਵੰਤ—ਸੁਣੋ ਬਈ । ਇੱਕ ਬੱਚੇ ਨੇ ਤੋਤਾ ਨਹੀਂ ਸੀ ਵੇਖਿਆ । ਇੱਕ ਆਦਮੀ ਨੇ ਕਿਹਾ ਕਿ ਤੋਤੇ ਦਾ ਰੰਗ ਹਰਾ ਹੁੰਦਾ ਹੈ । ਚੁੰਜ ਲਾਲ ਹੁੰਦੀ ਹੈ । ਗਲ ਨਾਲ ਗਾਨੀ ਹੁੰਦੀ ਹੈ । ਇੱਕ ਜ਼ਨਾਨੀ ਜਾ ਰਹੀ ਸੀ । ਉਸ ਦੇ ਕੱਪੜੇ ਹਰੇ ਸਨ । ਮੂੰਹ ਨੂੰ ਸੁਰਖ਼ੀ ਲਾਈ ਹੋਈ ਸੀ । ਬੱਚਾ ਉਸ ਨੂੰ ਵੇਖ ਕੇ ਕਹਿਣ ਲੱਗਾ, 'ਗੰਗਾ ਰਾਮਾ ਚੂਰੀ ਖਾਣੀ ਏਂ ?'

ਅਧਿਆਪਕ ਨੇ ਸਾਰਿਆਂ ਦੇ ਨੰਬਰ ਜੋੜ ਲਏ ਤੇ ਕਿਹਾ, 'ਸਭ ਤੋਂ ਵੱਧ ਨੰਬਰ ਅਮਰਦੀਪ ਦੇ ਹਨ । ਭਾਵ 170 ਵਿਚੋਂ 80 ਤੇ ਦੂਜੇ ਦਰਜੇ ਤੇ ਸਤ ਪ੍ਰਕਾਸ਼ ਦੇ 75 ਹਨ । ਸੋ ਪਹਿਲੇ ਨੰਬਰ ਤੇ ਕਹਾਣੀ ਅਮਰਦੀਪ ਦੀ 'ਜੇ ਉਹ ਨਾ ਮਿਲਦੀ' ਆਈ ਹੈ ਤੇ ਦੂਜੇ ਨੰਬਰ ਤੇ 'ਕੈਂਚੀ ਦੀ ਕਰਾਮਾਤ' ਆਈ ਹੈ ।

ਸਾਰੇ ਵਿਦਿਆਰਥੀ ਹੱਸਦੇ ਖੇਡਦੇ ਕਲਾਸ ਵਿੱਚੋਂ ਬਾਹਰ ਆ ਗਏ ।

## ਅਭਿਆਸ

1. **ਲਿਖੋ**—ਦਰਜ਼ੀ ਆਪਣੀਆਂ ਗ਼ਲਤੀਆਂ ਨੂੰ ਲੁਕਾਉਣ ਲਈ ਹੀ ਨਵਾਂ ਫੈਸ਼ਨ ਕੱਢਦੇ ਹਨ ।

2. **ਦੱਸੋ**—(1) ਕਿੰਨ ਵਿਦਿਆਰਥੀ ਕਹਾਣੀ ਦਰਬਾਰ ਵਿੱਚ ਭਾਗ ਲੈ ਰਹੇ ਸਨ ?
(2) ਭਾਗ ਲੈਣ ਵਾਲੇ ਵਿਦਿਆਰਥੀਆਂ ਦੇ ਕੀ ਨਾਂ ਸਨ ?
(3) ਕਿਹੜੀਆਂ ਚਾਰ ਕਹਾਣੀਆਂ ਪੜ੍ਹੀਆਂ ਗਈਆਂ ?
(4) ਪਹਿਲੇ ਨੰਬਰ ਉੱਤੇ ਕੌਣ ਆਇਆ ਅਤੇ ਉਸ ਦੇ ਕਿੰਨੇ ਨੰਬਰ ਸਨ ?
(5) ਦੂਜੇ ਨੰਬਰ ਉੱਤੇ ਕੌਣ ਆਇਆ ਅਤੇ ਉਸ ਦੇ ਕਿੰਨੇ ਨੰਬਰ ਸਨ ?
(6) ਮੌਲਿਕ ਕਹਾਣੀ ਕੀ ਹੁੰਦੀ ਹੈ ?

3. **ਖ਼ਾਲੀ ਥਾਂ ਭਰੋ :—**
(1) ਇੱਥੇ .................. ਕਹਾਣੀਆਂ ਦੀ ਪ੍ਰਤਿਯੋਗਤਾ ਹੋਣੀ ਹੈ ।
(2) ਇਹ ਬੜੀ ਚਲਾਕ ਹੈ ..........ਕਿਤੇ ਏਧਰ ਓਧਰ ਨਾ ਹੋ ਜਾਵੇ ।
(3) ਮੈਂ ਉਸ .................... ਲੱਭਣ ਲੱਗਾ ।
(4) ਇੱਕ ................. ਸੋਹਣਾ ਜੁਆਨ ਆਦਮੀ ਆ ਗਿਆ ।
(5) ਤੈਨੂੰ ਮੈਂ .................... ਤੋਂ ਉਤਾਰ ਦਿਆਂਗਾ ।

4. **ਵਾਕ ਪੂਰੇ ਕਰੋ :—**
(1) ਜੇ ਤੂੰ ਆਪਣੀ ਸਾਬਣ ਨਹੀਂ ਵਿਖਾਏਂਗਾ, ਤਾਂ ...................
(2) ਉਹ ਬਹੁਤ ਉਦਾਸ ਸਨ, ਜਿਵੇਂ ............................
(3) ਤੂੰ ਪਤਾ ਕਰ ਕਿ ਉਹ ..........................
(4) ਮੈਂ ਆਪਣੀ ਸੋਟੀ ਦੀ ਗੱਲ ਕਰਦਾ ਹਾਂ ਜਿਸ ....................
(5) ਮੈਂ ਹੈਰਾਨ ਰਹਿ ਗਿਆ ਕਿ ਇਸ ਦੀਆਂ ........................

5. **ਇਨ੍ਹਾਂ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—**
ਕੈਂਚੀ, ਕਰਾਮਾਤ, ਟਿੱਕਟ, ਡਾਕਟਰ, ਯਕੀਨ, ਗ਼ਲਤੀ ।

6. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ :—**

| | |
|---|---|
| ਤਾੜੀ | ਤਾੜੀਆਂ |
| ਬਾਰੀ | ............................ |
| ਸਾੜੀ | ............................ |
| ਲਾਰੀ | ............................ |

7. **ਕਰੋ**—ਚਾਰ ਕਹਾਣੀਆਂ ਯਾਦ ਕਰੋ ।



## ਪਾਠ ਚੌਵੀਵਾਂ

# ਕਿਰਨਦੀਪ ਦਾ ਦਾਈਆ

### (ਭਾਗ ਪਹਿਲਾ)

ਕਿਰਨਦੀਪ, ਅਮਨਦੀਪ, ਰਾਜੂ, ਗਾਗੂ, ਜੰਗੀ, ਜੈਜੀ ਰਲ ਕੇ ਗੁੱਲੀ ਡੰਡਾ ਖੇਡਣ ਲੱਗੇ। ਖੇਡਣ ਤੋਂ ਪਹਿਲਾਂ ਉਨ੍ਹਾਂ ਨੇ ਦੋ ਟੀਮਾਂ ਬਣਾਈਆਂ। ਕਿਰਨਦੀਪ, ਰਾਜੂ ਤੇ ਜੰਗੀ ਇੱਕ ਪਾਸੇ ਹੋ ਗਏ। ਅਮਨਦੀਪ, ਗਾਗੂ ਤੇ ਜੈਜੀ ਦੂਜੇ ਪਾਸੇ। ਇਨ੍ਹਾਂ ਦੋਹਾਂ ਟੀਮਾਂ ਦੇ ਆਗੂਆਂ ਨੇ ਟਾਸ ਪਾ ਕੇ ਪਹਿਲਾਂ ਵਾਰੀ ਲੈਣ ਵਾਲੀ ਟੀਮ ਦਾ ਫ਼ੈਸਲਾ ਕੀਤਾ। ਕਿਰਨਦੀਪ ਟਾਸ ਹਾਰ ਗਿਆ ਤੇ ਅਮਨਦੀਪ ਟਾਸ ਜਿੱਤ ਗਿਆ। ਇਸ ਲਈ ਅਮਨਦੀਪ ਦੀ ਟੀਮ ਨੇ ਪਹਿਲਾਂ ਵਾਰੀ ਲੈਣੀ ਆਰੰਭੀ।

ਅਮਨਦੀਪ ਦਾ ਸਾਥੀ ਗਾਗੂ ਡੰਡੇ ਤੇ ਗੁੱਲੀ ਰੱਖ ਕੇ ਜਦ ਰਾਵ ਦੇਣ ਲੱਗਾ ਤਾਂ ਕਿਰਨਦੀਪ ਨੇ ਦੌੜ ਕੇ ਉਸ ਨੂੰ ਰੋਕ ਦਿੱਤਾ। ਗਾਗੂ ਦੇ ਸੋਨੇ ਦਾ ਕੜਾ ਪਾਇਆ ਹੋਇਆ ਸੀ, ਕਿਉਂਕਿ ਉਹ ਬਹੁਤ ਅਮੀਰ ਬਾਪ ਦਾ ਪੁੱਤਰ ਸੀ। ਕਿਰਨਦੀਪ ਨੇ ਕਿਹਾ, 'ਗਾਗੂ ! ਪਹਿਲਾਂ ਸੋਨੇ ਦਾ ਕੜਾ ਲਾਹ ਕੇ ਆ।'

'ਮੈਂ ਨਹੀਂ ਲਾਹਵਾਂਗਾ' ਗਾਗੂ ਅੱਗਿਉਂ ਬੋਲਿਆ।

ਅਮਨਦੀਪ ਤੇ ਕਿਰਨਦੀਪ ਦੇ ਸਾਰੇ ਸਾਥੀਆਂ ਨੇ ਕਿਹਾ, 'ਕਿਰਨਦੀਪ ਛੱਡ ਇਸ ਗੱਲ ਨੂੰ। ਇਹ ਕੱਲ੍ਹ ਕੜਾ ਲਾਹ ਆਵੇਗਾ।'

ਕਿਰਨਦੀਪ ਨੇ ਉੱਤਰ ਦਿੱਤਾ, 'ਮੈਂ ਇਹਦੇ ਨਾਲ ਨਾ ਇਉਂ ਖੇਡਾਂਗਾ ਤੇ ਨਾ ਇਹਨੂੰ ਖਿਡਾਵਾਂਗਾ'।

ਸਾਰਿਆਂ ਨੇ ਕਿਰਨਦੀਪ ਨੂੰ ਮਨਾਇਆ, ਪਰ ਉਹ ਨਾ ਮੰਨਿਆਂ ਅਤੇ ਉਸ ਕਿਹਾ, 'ਇਸ ਦਾ ਸੋਨੇ ਦਾ ਕੜਾ ਇਸ ਨੂੰ ਸਾਡੇ ਜਾਣ ਤੇ ਬਰਾਬਰ ਦਾ ਨਹੀਂ ਬਣਨ ਦੇਵੇਗਾ। ਇਹ ਹਰ ਇੱਕ ਦਾ

ਹੱਕ ਮਾਰੇਗਾ । ਸੋਨੇ ਦੇ ਕੜੇ ਕਰਕੇ ਖੇਡ ਵਿੱਚ ਤਿਵੇਂ ਹੀ ਰੋਂਦ ਮਾਰੇਗਾ, ਜਿਵੇਂ ਅੱਜ ਕਲਾਸ ਵਿੱਚ ਲੰਬੜਦਾਰ ਦੇ ਮੁੰਡੇ ਨੇ ਸਾਰੀ ਕਲਾਸ ਨੂੰ ਮਾਰ ਪੁਆਈ ਸੀ, ਕਿਉਂਕਿ ਉਸ ਦੀ ਪਰਕਾਰ ਗੁਆਚ ਗਈ ਸੀ । ਪਰਕਾਰ ਉਹ ਆਪ ਹੀ ਬਾਹਰ ਸੁੱਟ ਆਇਆ ਸੀ । ਤੁਹਾਨੂੰ ਪੌਂਟਾ ਸਾਹਿਬ ਵਾਲੀ ਸਾਖੀ ਯਾਦ ਹੀ ਹੋਵੇਗੀ, ਜਿਸ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸੋਨੇ ਦੇ ਕੜੇ ਇਸ ਕਰਕੇ ਹੀ ਨਦੀ ਵਿੱਚ ਸੁੱਟੇ ਸਨ ਕਿ ਉਨ੍ਹਾਂ ਦੇ ਸਾਥੀਆਂ ਦੇ ਹੱਥੀਂ ਲੋਹੇ ਦੇ ਕੜੇ ਵੀ ਨਹੀਂ ਸਨ । ਜਦ ਗੁਰੂ ਸਾਹਿਬ ਦੀ ਮਾਤਾ ਜੀ ਨੇ ਇਸ ਦਾ ਕਾਰਨ ਪੁੱਛਿਆ ਸੀ, ਤਾਂ ਉਨ੍ਹਾਂ ਨੇ ਕਿਹਾ ਸੀ ਕਿ ਸੋਨੇ ਦੇ ਕੜੇ ਪਾ ਕੇ ਮੈਂ ਆਪਣੇ ਸਾਥੀਆਂ ਦਾ ਅਸਲੀ ਸਾਥੀ ਨਹੀਂ ਬਣ ਸਕਦਾ । ਸੋ ਜਦ ਤੱਕ ਇਹ ਸੋਨੇ ਦਾ ਕੜਾ ਨਹੀਂ ਲਾਹਵੇਗਾ, ਅਸੀਂ ਇਸ ਨੂੰ ਨਹੀਂ ਖਿਡਾਉਣਾ ।

ਗਾਗੂ ਕਿਰਨਦੀਪ ਦੀ ਗੱਲ ਸੁਣ ਕੇ ਰੋਂਦਾ ਹੋਇਆ ਘਰ ਚਲਾ ਗਿਆ । ਉਹ ਆਪਣੇ ਨੌਕਰ ਨੂੰ ਨਾਲ ਲੈ ਕੇ ਆਇਆ । ਉਸ ਕੋਲ ਝੋਲੇ ਵਿੱਚ ਪਤਾਸੇ ਸਨ । ਉਸ ਨੇ ਪਹਿਲਾਂ ਕਿਰਨਦੀਪ ਨੂੰ ਬਹੁਤ ਝਾੜਿਆ ਕਿ ਉਹ ਗਾਗੂ ਨੂੰ ਖੇਡਣ ਕਿਉਂ ਨਹੀਂ ਦਿੰਦਾ, ਫੇਰ ਉਸ ਨੇ ਸਾਰਿਆਂ ਨੂੰ ਪਤਾਸੇ ਵੰਡਣੇ ਆਰੰਭ ਕਰ ਦਿੱਤੇ । ਕਿਰਨਦੀਪ ਨੇ ਪਤਾਸ਼ੇ ਨਾ ਲਏ । ਪਤਾਸ਼ੇ ਖਾ ਕੇ ਸਾਰੇ ਮੁੰਡੇ ਗਾਗੂ ਵੱਲ ਹੋ ਗਏ । ਕਿਰਨਦੀਪ ਇੱਕਲਾ ਰਹਿ ਗਿਆ । ਉਹ ਸਾਰੇ ਦੂਰ ਜਾ ਕੇ ਵੱਖਰੇ ਖੇਡਣ ਲੱਗ ਪਏ । ਕਿਰਨਦੀਪ ਉਦਾਸ ਹੋ ਗਿਆ ਕਿ ਉਸ ਦੀ ਠੀਕ ਗੱਲ ਵੀ ਕਿਸੇ ਸਾਥੀ ਨੇ ਨਹੀਂ ਮੰਨੀ ਅਤੇ ਗਾਗੂ ਦੇ ਪਾਤਸੇ ਖਾ ਕੇ ਉਸ ਦਾ ਸਾਥ ਛੱਡ ਗਏ । ਇਹ ਸੱਚੇ ਮਿੱਤਰ ਨਹੀਂ ਹਨ ।

ਐਨੇ ਨੂੰ ਬੜੀ ਅਜੀਬ ਜਿਹੀ ਅਵਾਜ਼ ਆਈ । ਇੱਕਲਾ ਬੈਠਾ ਕਿਰਨਦੀਪ ਡਰ ਗਿਆ । ਫੇਰ ਦੋ ਪਰੀਆਂ ਪ੍ਰਗਟ ਹੋਈਆਂ । ਇੱਕ ਲਾਲ ਪਰੀ ਸੀ ਤੇ ਇੱਕ ਪੀਲੀ ਪਰੀ ਸੀ ।

ਲਾਲ ਪਰੀ ਨੇ ਕਿਰਨਦੀਪ ਨੂੰ ਪੁੱਛਿਆ, 'ਕੀ ਤੂੰ ਹੀ ਕਿਰਨਦੀਪ

ਹੈਂ ?'

ਕਿਰਨਦੀਪ ਨੇ ਬੜੀ ਹਲੀਮੀ ਨਾਲ ਉੱਤਰ ਦਿੱਤਾ, 'ਜੀ' ।

ਪੀਲੀ ਪਰੀ ਬੋਲੀ, 'ਕੀ ਤੂੰ ਹੀ ਕਿਹਾ ਸੀ ਕਿ ਸਭ ਬੱਚੇ ਬਰਾਬਰ ਹੋਣੇ ਚਾਹੀਦੇ ਹਨ ?'

ਕਿਰਨਦੀਪ ਨੇ ਉੱਤਰ ਦਿੱਤਾ, 'ਜੀ ਮੈਂ ਹੀ ਕਿਹਾ ਸੀ । ਜਦ ਤੱਕ ਗਾਗੂ ਸੋਨੇ ਦਾ ਕੜਾ ਨਹੀਂ ਲਾਹ ਕੇ ਆਵੇਗਾ, ਉਦੋਂ ਤਕ ਸਾਡੇ ਨਾਲ ਚੰਗੀ ਤਰ੍ਹਾਂ ਬਰਾਬਰ ਦਾ ਬਣ ਕੇ ਨਹੀਂ ਖੇਡ ਸਕੇਗਾ, ਪਰ ਮੇਰੀ ਗੱਲ ਕਿਸੇ ਨਾ ਮੰਨੀ । ਗਾਗੂ ਦਾ ਨੌਕਰ ਪਤਾਸੇ ਦੇ ਕੇ ਮੇਰੇ ਸਾਰੇ ਸਾਥੀ ਲੈ ਗਿਆ । ਮੈਂ ਇਕੱਲਾ ਰਹਿ ਗਿਆ । ਇੱਥੇ ਸੱਚੀ ਅਤੇ ਠੀਕ ਗੱਲ ਕੋਈ ਵੀ ਮੰਨਣ ਨੂੰ ਤਿਆਰ ਨਹੀਂ ਹੈ ।'

ਇਹ ਕਹਿ ਕੇ ਕਿਰਨਦੀਪ ਰੋਣ ਲੱਗ ਪਿਆ ।

ਪਰੀਆਂ ਨੇ ਉਸ ਨੂੰ ਚੁੱਪ ਕਰਾਇਆ ਤੇ ਕਿਹਾ, 'ਤੂੰ ਉਦਾਸ ਨਾ ਹੋ, ਅਸੀਂ ਤੈਨੂੰ ਸਭ ਕੁਝ ਦਿਆਂਗੀਆਂ । ਸਭ ਬੱਚੇ ਤੇਰੀ ਇੱਜ਼ਤ ਕਰਨਗੇ । ਆਹ ਬੰਸਰੀ ਲੈ । ਜਦ ਤੈਨੂੰ ਕੋਈ ਔਖਿਆਈ ਆਵੇ ਤਾਂ ਤੂੰ ਇਸ ਨੂੰ ਵਜਾ ਦਿਆ ਕਰੀਂ । ਅਸੀਂ ਦੋਵੇਂ ਤੇਰੇ ਕੋਲ ਪੁੱਜ ਜਾਇਆ ਕਰਾਂਗੀਆਂ ।' ਇਹ ਕਹਿ ਕੇ ਪਰੀਆਂ ਨੇ ਬੰਸਰੀ ਕਿਰਨਦੀਪ ਨੂੰ ਦੇ ਦਿੱਤੀ । ਪੀਲੀ ਪਰੀ ਨੇ ਕਿਹਾ, 'ਕਿਰਨਦੀਪ ਤੇਰੇ ਜ਼ੁੰਮੇ ਇੱਕ ਕੰਮ ਹੈ । ਉਹ ਤੂੰ ਹੀ ਕਰ ਸਕਦਾ ਹੈਂ ।'

'ਦੱਸੋ ਜੀ', ਕਿਰਨਦੀਪ ਨੇ ਉੱਤਰ ਦਿੱਤਾ ।

'ਇੱਥੇ ਸ਼ਹਿਰ ਵਿੱਚ ਕਈ ਸਮੱਗਲਰ ਨਿੱਕੇ ਨਿੱਕੇ ਬੱਚੇ ਚੁੱਕ ਕੇ ਉਨ੍ਹਾਂ ਨੂੰ ਅੱਗੇ ਵੇਚ ਦਿੰਦੇ ਹਨ । ਉਹ ਆਪ ਵੀ ਨਿੱਕੇ ਨਿੱਕੇ ਬੱਚਿਆਂ ਨੂੰ ਨੌਕਰ ਰੱਖ ਕੇ ਉਨ੍ਹਾਂ ਨੂੰ ਬਹੁਤ ਤੰਗ ਕਰਦੇ ਹਨ । ਉਨ੍ਹਾਂ ਨੂੰ ਰੱਜ ਕੇ ਕੁਝ ਖਾਣ ਨੂੰ ਵੀ ਨਹੀਂ ਦਿੰਦੇ ਹਨ ਅਤੇ ਕੰਮ ਵੀ ਬਹੁਤ ਕਰਾਉਂਦੇ ਹਨ । ਤੂੰ ਉਨ੍ਹਾਂ ਦਾ ਪਤਾ ਕਰਨਾ ਹੈ ।' ਕਿਰਨਦੀਪ ਨੇ ਕਾਹਲੀ ਨਾਲ ਪੁੱਛਿਆ, 'ਮੈਂ ਇਹ ਕਿਵੇਂ ਪਤਾ ਕਰਾਂਗਾ' ? ਲਾਲ ਪਰੀ ਨੇ ਕਿਹਾ, 'ਅਸੀਂ ਤੈਨੂੰ ਪਟਾਰੀ ਲਿਆ ਕੇ ਦਿੰਦੀਆਂ ਹਾਂ, ਉਸ

ਵਿੱਚ ਸੋਨੇ ਦਾ ਆਂਡਾ ਦੇਣ ਵਾਲੀ ਮੁਰਗੀ ਹੈ । ਤੂੰ ਸਾਰੇ ਸ਼ਹਿਰ ਵਿੱਚ ਡੌਰੂ ਵਜਾ ਕੇ ਹੋਕਾ ਦੇਣਾ ਹੈ ਕਿ ਸੋਨੇ ਦਾ ਆਂਡਾ ਦੇਣ ਵਾਲੀ ਮੁਰਗ਼ੀ ਲੈ ਲਓ । ਮੁਰਗ਼ੀ ਦਾ ਮੁੱਲ ਇੱਕ ਪੁੱਤਰ ਹੈ । ਜਿਹੜਾ ਆਪਣੇ ਪੁੱਤਰ ਜਾਂ ਕੋਈ ਮੁੰਡਾ ਦੇ ਕੇ ਮੁਰਗ਼ੀ ਖ਼ਰੀਦਣ ਲਈ ਤਿਆਰ ਹੋ ਜਾਵੇ ਉਸ ਘਰ ਲਾਲੀ ਮੁੰਡਾ ਹੋਵੇਗਾ । ਉਸ ਨੂੰ ਆਪਾਂ ਉੱਥੋਂ ਕੱਢਣਾ ਹੈ । ਉਹ ਉੱਥੇ ਬਹੁਤ ਦੁੱਖੀ ਹੈ ।'

ਇਹ ਕਹਿ ਕੇ ਦੋਵੇਂ ਪਰੀਆਂ ਚਲੀਆਂ ਗਈਆਂ । ਦੂਰ ਰਾਜੂ ਖੜਾ ਸੀ । ਉਸ ਨੇ ਬਾਕੀ ਗੱਲਾਂ ਤਾਂ ਨਾ ਸੁਣੀਆਂ, ਪਰ ਉਸ ਨੇ ਕਿਰਨਦੀਪ ਕੋਲ ਬੰਸਰੀ ਦੇਖ ਲਈ । ਉਹ ਪਰੀਆਂ ਦੇ ਜਾਣ ਮਗਰੋਂ ਝੱਟ ਕਿਰਨਦੀਪ ਕੋਲ ਆਇਆ ਤੇ ਬੰਸਰੀ ਮੰਗਣ ਲੱਗਾ । ਕਿਰਨਦੀਪ ਨੇ ਬੰਸਰੀ ਦਿਖਾਉਣ ਅਤੇ ਦੇਣ ਤੋਂ ਇਨਕਾਰ ਕਰ ਦਿੱਤਾ, ਕਿਉਂਕਿ ਉਹ ਉਸ ਦਾ ਸਾਥ ਛੱਡ ਗਿਆ ਸੀ । ਰਾਜੂ ਜ਼ੋਰ ਨਾਲ ਬੰਸਰੀ ਖੋਹਣ ਲੱਗਾ । ਖੱਬੇ ਪਾਸਿਉਂ ਇੱਕ ਰਿੱਛ ਆ ਗਿਆ । ਰਾਜੂ ਡਰ ਕੇ ਦੌੜ ਗਿਆ ਤੇ ਲੁਕ ਗਿਆ । ਕਿਰਨਦੀਪ ਸਾਹ ਬੰਦ ਕਰਕੇ ਲੰਮਾ ਪੈ ਗਿਆ । ਰਿੱਛ ਕਿਰਨਦੀਪ ਨੂੰ ਮਰਿਆ ਜਾਣ ਕੇ ਛੱਡ ਕੇ ਚੱਲਾ ਗਿਆ । ਉਸ ਦੇ ਜਾਣ ਮਗਰੋਂ ਰਾਜੂ ਆਇਆ ਤੇ ਪੁੱਛਣ ਲੱਗਾ, 'ਤੇਰੇ ਕੰਨ ਵਿੱਚ ਰਿੱਛ ਕੀ ਕਹਿ ਗਿਆ ਏ' ?

ਕਿਰਨਦੀਪ ਨੇ ਬੜੀ ਗੰਭੀਰਤਾ ਨਾਲ ਕਿਹਾ, 'ਉਹ ਕਹਿ ਗਿਆ ਹੈ ਕਿ ਭੈੜੇ ਦੋਸਤਾਂ ਦਾ, ਤੇ ਜੋ ਵੇਲੇ ਸਿਰ ਕੰਮ ਨਾ ਆਉਣ, ਉਨ੍ਹਾਂ ਦਾ ਇਤਬਾਰ ਨਹੀਂ ਕਰੀਦਾ । ਤੂੰ ਮੇਰਾ ਦੋਸਤ ਨਹੀਂ, ਜਾ ਦੌੜ' । ਰਾਜੂ ਸ਼ਰਮਿੰਦਾ ਹੋ ਕੇ ਚਲਾ ਗਿਆ ।

ਰਾਜੂ ਦੇ ਜਾਣ ਮਗਰੋਂ ਪਰੀਆਂ ਮੁਰਗ਼ੀ ਵਾਲੀ ਪਟਾਰੀ ਕਿਰਨਦੀਪ ਨੂੰ ਦੇ ਗਈਆਂ । ਉਸ ਨੇ ਬੰਸਰੀ ਕਮੀਜ਼ ਹੇਠਾਂ ਲੁਕੋ ਲਈ ।

ਕਿਰਨਦੀਪ ਨੇ ਇੱਕ ਡੌਰੂ ਖ਼ਰੀਦ ਲਿਆ । ਆਪਣਾ ਭੇਸ ਬਦਲ ਲਿਆ । ਉਹ ਡੌਰੂ ਵਜਾਉਂਦਾ ਹੋਇਆ ਤੇ ਇਹ ਕਹਿੰਦਾ ਹੋਇਆ ਸ਼ਹਿਰ

ਦੇ ਬਜ਼ਾਰਾਂ ਵਿੱਚ ਗੇੜੇ ਲਾਉਣ ਲੱਗਾ, 'ਲੈ ਲਓ ਮੁਰਗੀ ! ਸੋਨੇ ਦੇ ਆਂਡੇ ਦੇਣ ਵਾਲੀ ਮੁਰਗੀ । ਲੈ ਲਓ ਸੋਨੇ ਦੇ ਆਂਡੇ ਦੇਣ ਵਾਲੀ ਮੁਰਗੀ ।'

ਗਾਗੂ ਦੀ ਮਾਂ ਨੇ ਕਿਰਨਦੀਪ ਨੂੰ ਅਵਾਜ਼ ਮਾਰੀ, 'ਵੇ ਭਾਈ, ਕਿੰਨੇ ਨੂੰ ਮੁਰਗ਼ੀ ਦੇਂਦਾ ਏਂ ?'

ਕਿਰਨਦੀਪ ਨੇ ਕਿਹਾ, 'ਮੈਂ ਪੈਸੇ, ਰੁਪਏ ਜਾਂ ਸੋਨੇ ਵੱਟੇ ਮੁਰਗੀ ਨਹੀਂ ਵੇਚਦਾ ਹਾਂ ।' 'ਕਾਹਦੇ ਵੱਟੇ ਵੇਚਦਾ ਏਂ' ? ਗਾਗੂ ਦੀ ਮਾਂ ਨੇ ਫੇਰ ਪੁੱਛਿਆ । ਕਿਰਨਦੀਪ ਨੇ ਬੜੇ ਸਿਆਣਿਆਂ ਵਾਂਗ ਕਿਹਾ, 'ਇਹ ਮੁਰਗੀ ਮੇਰੇ ਮਾਲਕ ਦੀ ਹੈ । ਮੇਰੇ ਮਾਲਕ ਦੇ ਘਰ ਬੱਚਾ ਕੋਈ ਨਹੀਂ ਹੈ । ਉਹ ਅਮੀਰ ਬਹੁਤ ਹੈ । ਉਸ ਨੂੰ ਬੱਚਾ ਚਾਹੀਦਾ ਹੈ । ਸੋ ਬੱਚੇ ਬਦਲੇ ਮੁਰਗੀ ਵੇਚਦਾ ਹਾਂ ।'

ਗਾਗੂ ਇਕੱਲਾ ਪੁੱਤਰ ਸੀ । ਉਸ ਦੇ ਘਰ ਹੀ ਲਾਲੀ ਨੌਕਰ ਸੀ । ਗਾਗੂ ਦੀ ਮਾਂ ਇਕੱਲੇ ਪੁੱਤਰ ਗਾਗੂ ਨੂੰ ਦੇ ਕੇ ਮੁਰਗ਼ੀ ਲੈਣਾ ਨਹੀਂ ਸੀ ਚਾਹੁੰਦੀ । ਨਾ ਹੀ ਉਹ ਲਾਲੀ ਨੂੰ ਦੇ ਕੇ ਮੁਰਗ਼ੀ ਲੈਣਾ ਚਾਹੁੰਦੀ ਸੀ ਕਿਉਂਕਿ ਇਉਂ ਲਾਲੀ ਨੇ ਇੱਕ ਅਮੀਰ ਬਾਪ ਦਾ ਪੁੱਤਰ ਬਣ ਕੇ ਅਮੀਰ ਬਣ ਜਾਣਾ ਸੀ । ਉਸ ਨੇ ਧਨ ਦੇ ਕੇ ਮੁਰਗ਼ੀ ਖ਼ਰੀਦਣੀ ਚਾਹੀ, ਪਰ ਕਿਰਨਦੀਪ ਨਾ ਮੰਨਿਆਂ । ਕਿਰਨਦੀਪ ਵਾਪਸ ਆ ਗਿਆ । ਉਸ ਨੇ ਕਿਰਨਦੀਪ ਮਗਰ ਆਪਣਾ ਨੌਕਰ ਭੇਜਿਆ ਕਿ ਉਹ ਕਿਰਨਦੀਪ ਕੋਲੋਂ ਜ਼ੋਰ ਨਾਲ ਮੁਰਗ਼ੀ ਖੋਹ ਲਿਆਵੇ ।

ਨੌਕਰ ਨੇ ਆ ਕੇ ਕਿਰਨਦੀਪ ਨੂੰ ਫੜ ਲਿਆ ਤੇ ਮੁਰਗ਼ੀ ਖੋਹਣ ਲੱਗਾ । ਕਿਰਨਦੀਪ ਨੇ ਕਮੀਜ਼ ਹੇਠਾਂ ਲਕੋਈ ਬੰਸਰੀ ਵਿੱਚ ਫੂਕ ਮਾਰ ਦਿੱਤੀ । ਦੋਵੇਂ ਪਰੀਆਂ ਝੱਟਪੱਟ ਆ ਗਈਆਂ । ਉਹਨਾਂ ਨੇ ਸਾਰੀ ਗੱਲ ਸਮਝ ਲਈ । ਉਨ੍ਹਾਂ ਨੇ ਝੱਟਪੱਟ ਇੱਕ ਫੁੱਲ ਦਾ ਰਸ ਨੌਕਰ ਤੇ ਛਿੜਕ ਕੇ ਉਸ ਨੂੰ ਬੇਹੋਸ਼ ਕਰ ਦਿੱਤਾ । ਉਨ੍ਹਾਂ ਨੇ ਪਟਾਰੀ ਵਿੱਚੋਂ ਮੁਰਗੀ ਕੱਢ ਲਈ ਤੇ ਪਟਾਰੀ ਵਿੱਚ ਧਮੋੜੀਆਂ ਪਾ ਦਿੱਤੀਆਂ ।

ਕਿਰਨਦੀਪ ਨੇ ਮੁਰਗ਼ੀ ਖਰੀਦਣ ਵਾਲੀ ਜਨਾਨੀ ਦੀ ਸਾਰੀ ਕਹਾਣੀ ਦੱਸ ਦਿੱਤੀ ਅਤੇ ਉਸ ਦੇ ਘਰ ਦਾ ਪਤਾ ਵੀ ਦੱਸ

ਦਿੱਤਾ। ਪਰੀਆਂ ਨੂੰ ਨਿਸ਼ਚਾ ਹੋ ਗਿਆ ਕਿ ਲਾਲੀ ਉਸ ਘਰ ਵਿੱਚ ਹੀ ਹੈ। ਪਰੀਆਂ ਨੇ ਕਿਹਾ, 'ਕਿਰਨਦੀਪ ! ਤੂੰ ਹੁਣ ਗਾਗੂ ਦੇ ਪਿਤਾ ਦੀ ਜਾਨ ਬਾਬਤ ਪਤਾ ਕਰਨਾ ਹੈ'। ਕਿਰਨਦੀਪ ਨੇ ਸਤਿਕਾਰ ਨਾਲ ਕਿਹਾ, 'ਜੀ, ਜਾਨ ਤਾਂ ਉਸ ਦੇ ਸਰੀਰ ਵਿੱਚ ਹੀ ਹੋਵੇਗੀ।'

ਲਾਲ ਪਰੀ ਨੇ ਉੱਤਰ ਦਿੱਤਾ, 'ਨਹੀਂ, ਉਸ ਨੇ ਆਪਣੀ ਜਾਨ ਸਰੀਰ ਤੋਂ ਬਾਹਰ ਕਿਤੇ ਲਕੋਈ ਹੋਈ ਹੈ, ਤਾਂ ਜੋ ਉਸ ਨੂੰ ਕੋਈ ਮਾਰ ਨਾ ਸਕੇ।'

'ਕਮਾਲ ਏ, ਪਰ ਮੈਂ ਕਿਵੇਂ ਪਤਾ ਕਰਾਂਗਾ' ? ਕਿਰਨਦੀਪ ਨੇ ਪੁੱਛਿਆ। 'ਉਸ ਦੇ ਘਰ ਦੋ ਬਿੱਲੀਆਂ ਨੇ। ਤੈਨੂੰ ਉਹ ਸਭ ਕੁਝ ਦੱਸ ਦੇਣਗੀਆਂ' ਲਾਲ ਪਰੀ ਨੇ ਕਿਹਾ।

ਪਰੀਆਂ ਇਹ ਕਹਿ ਕੇ ਚਲੀਆਂ ਗਈਆਂ। ਕਿਰਨਦੀਪ ਵੀ ਉੱਥੋਂ ਚਲਾ ਗਿਆ।

## (ਦੂਜਾ ਭਾਗ)

ਗਾਗੂ ਦੇ ਨੌਕਰ ਨੂੰ ਜਦ ਸੁਰਤ ਆਈ, ਤਾਂ ਉਹ ਪਟਾਰੀ ਕੋਲ ਵੇਖ ਕੇ ਬੜਾ ਖੁਸ਼ ਹੋਇਆ, ਕਿਉਂਕਿ ਉਸ ਨੂੰ ਡਰ ਸੀ ਕਿ ਕਿਰਨਦੀਪ ਕਿਤੇ ਪਟਾਰੀ ਨਾ ਲੈ ਗਿਆ ਹੋਵੇ। ਨੌਕਰ ਨੂੰ ਪਟਾਰੀ ਵਿੱਚੋਂ ਇਉਂ ਅਵਾਜ਼ਾਂ ਆਉਂਦੀਆਂ ਜਾਪੀਆਂ।

'ਪਟਾਰੀ ਖੋਲ੍ਹ, ਮੁਰਗ਼ੀ ਦੇ ਆਂਡੇ ਦੇਣ ਦਾ ਵੇਲਾ'

'ਨਾ ਖੋਲ੍ਹੀਂ, ਮੁਰਗ਼ੀ ਦੌੜ ਜਾਵੇਗੀ'

'ਘਰ ਜਾ ਕੇ ਮਾਲਕਣ ਦੇ ਸਾਹਮਣੇ ਖੋਲ੍ਹੀਂ'

'ਮੂਰਖ, ਹੁਣ ਖੋਲ੍ਹ ਕੇ ਆਂਡਾ ਜੇਬ ਵਿੱਚ ਪਾ, ਘਰ ਜਾ ਕੇ ਤੈਨੂੰ ਮੁਰਗ਼ੀ ਦਾ ਸੋਨੇ ਦਾ ਆਂਡਾ ਕਿਸ ਦੇਣਾ ਏ' ?

ਨੌਕਰ ਨੇ ਪਟਾਰੀ ਖੋਲ੍ਹੀ, ਧਮੂੜੀਆਂ ਉਸ ਦੇ ਲੜ ਗਈਆਂ। ਉਹ ਪਟਾਰੀ ਸੁੱਟ ਕੇ ਰੋਂਦਾ ਕੁਰਲਾਉਂਦਾ ਘਰ ਵੱਲ ਦੌੜ ਗਿਆ।

ਕਿਰਨਦੀਪ ਨੂੰ ਦੋ ਬਿੱਲੀਆਂ ਮਿਲੀਆਂ । ਇੱਕ ਬਿੱਲੀ ਕਾਲੀ ਸੀ ਤੇ ਇੱਕ ਚਿੱਟੀ ਸੀ । ਕਾਲੀ ਬਿੱਲੀ ਰਸੋਈ ਦੀ ਸੀ । ਚਿੱਟੀ ਬਿੱਲੀ ਬੈਠਕ ਦੀ ਸੀ । ਕਾਲੀ ਬਿੱਲੀ ਨੇ ਦੱਸਿਆ,'ਲਾਲੀ ਉੱਥੇ ਹੈ । ਗਾਗੂ ਦੀ ਮਾਂ ਤੇ ਗਾਗੂ ਦਾ ਪਿਤਾ ਉਸ ਨੂੰ ਬਹੁਤ ਮਾਰਦੇ ਹਨ । ਸਾਨੂੰ ਬਹੁਤ ਤਰਸ ਆਉਂਦਾ ਹੈ । ਮੈਂ ਉਸ ਨੂੰ ਨਿਤ ਰਸੋਈ ਵਿੱਚੋਂ ਡੱਬਲ ਰੋਟੀ, ਪਰੌਂਠੇ ਤੇ ਬਿਸਕੁੱਟ ਚੁਰਾ ਕੇ ਖੁਆਉਂਦੀ ਹਾਂ ਅਤੇ ਮੇਰੀ ਭੈਣ ਚਿੱਟੀ ਬਿੱਲੀ ਉਸ ਵੇਲੇ ਸਾਡੀ ਰਾਖੀ ਕਰਦੀ ਹੈ ।' ਕਿਰਨਦੀਪ ਨੇ ਚਿੱਟੀ ਬਿੱਲੀ ਨੂੰ ਪੁੱਛਿਆ, 'ਭੈਣ ਤੈਨੂੰ ਪਤਾ ਹੈ ਕਿ ਤੇਰੇ ਮਾਲਕ ਦੀ ਜਾਨ ਕਿੱਥੇ ਹੈ' ?

ਉਸ ਨੇ ਉੱਤਰ ਦਿੱਤਾ, 'ਵੀਰ ਕਿਰਨਦੀਪ ! ਮੈਨੂੰ ਹੋਰ ਸਾਰੀਆਂ ਗੱਲਾ ਦਾ ਪਤਾ ਹੈ ਕਿਉਂਕਿ ਸਾਰੀਆਂ ਗੱਲਾਂ ਬੈਠਕ ਵਿੱਚ ਹੀ ਹੁੰਦੀਆਂ ਹਨ, ਪਰ ਜਾਨ ਦਾ ਪਤਾ ਨਹੀਂ । ਕਲ੍ਹ ਪਤਾ ਕਰਕੇ ਦੱਸਾਂਗੀ ।

'ਭੈਣ ਜੀ, ਜ਼ਰੂਰ ਪਤਾ ਕਰਨਾ', ਕਿਰਨਦੀਪ ਨੇ ਮਿੰਨਤ ਨਾਲ ਕਿਹਾ ।

ਬਿੱਲੀਆਂ ਚਲੀਆਂ ਗਈਆਂ । ਦੂਜੇ ਦਿਨ ਚਿੱਟੀ ਬਿੱਲੀ ਇਕੱਲੀ ਆਈ । ਉਸ ਨੇ ਕਿਹਾ, 'ਵੀਰ ਕਿਰਨਦੀਪ ! ਅੱਜ ਕਈ ਸਮੱਗਲਰ ਆਏ ਹੋਏ ਸਨ । ਉਹ ਕਿੰਨਾ ਚਿਰ ਗੱਲਾਂ ਕਰਦੇ ਰਹੇ । ਇੱਕ ਨੇ ਮੇਰੇ ਮਾਲਕ ਨੂੰ ਕਿਹਾ ਕਿ ਤੁਹਾਡੇ ਮਗਰ ਪੁਲਿਸ ਲੱਗੀ ਹੋਈ ਏ, ਬੱਚ ਕੇ ਰਿਹਾ ਕਰੋ । ਮੇਰਾ ਮਾਲਕ ਹੱਸ ਕੇ ਕਹਿਣ ਲੱਗਾ ਕਿ ਪੁਲਿਸ ਮੇਰਾ ਕੀ ਵਿਗਾੜ ਲਵੇਗੀ, ਕਿਉਂਕਿ ਉਸ ਨੇ ਤਾਂ ਆਪਣੀ ਜਾਨ ਕੇਸਰੀ ਬਾਗ਼ ਦੇ ਇੱਕ ਦਰਖ਼ਤ ਉੱਤੇ ਚੜ੍ਹੀ ਵੇਲ ਦੇ ਇੱਕ ਅਮਰ ਘੀਏ ਵਿੱਚ ਰੱਖੀ ਹੋਈ ਏ । ਬਾਗ਼ ਦੁਆਲੇ ਸੱਪਾਂ ਤੇ ਸ਼ੇਰਾਂ ਦਾ ਪਹਿਰਾ ਏ । ਸੋ ਵੀਰ, ਜਾਨ ਤਾਂ ਉਸ ਦੀ ਕੇਸਰੀ ਬਾਗ਼ ਦੇ ਅਮਰ ਘੀਏ ਵਿੱਚ ਏ, ਪਰ ਤੂੰ ਉੱਥੇ ਕਿਵੇਂ ਜਾਵੇਂਗਾ ?' ਕਿਰਨਦੀਪ ਨੇ ਬੜੇ ਭਰੋਸੇ ਨਾਲ ਕਿਹਾ, 'ਇਸ ਦੀ ਤੁਸੀਂ ਚਿੰਤਾ ਨਾ ਕਰੋ । ਮੈਂ ਉਹ ਅਮਰ ਘੀਆ ਜ਼ਰੂਰ ਤੋੜ ਕੇ ਲਿਆਵਾਂਗਾ ।'

ਚਿੱਟੀ ਬਿੱਲੀ ਮਾਲਕ ਦੀ ਜਾਨ ਬਾਬਤ ਦੱਸ ਕੇ ਚਲੀ ਗਈ ।

ਕਿਰਨਦੀਪ ਨੇ ਬੰਸਰੀ ਵਜਾਈ । ਲਾਲ ਪਰੀ ਆਈ । ਕਿਰਨਦੀਪ ਨੇ ਸਾਰੀ ਗੱਲ ਦੱਸੀ । ਉਸ ਆਦਮੀ ਦੀ ਜਾਨ ਕੇਸਰੀ ਬਾਗ਼ ਵਿੱਚ ਹੈ, ਜਿਸ ਦੁਆਲੇ ਸੱਪਾਂ ਤੇ ਸ਼ੇਰਾਂ ਦਾ ਪਹਿਰਾ ਹੈ । ਉੱਥੇ ਪੁੱਜਣਾ ਬਹੁਤ ਕਠਨ ਹੈ ।

ਲਾਲ ਪਰੀ ਨੇ ਦਿਲਾਸਾ ਦਿੱਤਾ, 'ਤੂੰ ਕੋਈ ਚਿੰਤਾ ਨਾ ਕਰ । ਮੈਂ ਤੈਨੂੰ ਸ਼ੇਰ ਭੇਜ ਦਿਆਂਗੀ । ਤੂੰ ਉਸ ਉੱਤੇ ਚੜ੍ਹ ਕੇ ਚਲਾ ਜਾਵੀਂ । ਤੈਨੂੰ ਕੋਈ ਵੀ ਨਹੀਂ ਰੋਕ ਸਕੇਗਾ ।'

ਇਹ ਕਹਿ ਕੇ ਲਾਲ ਪਰੀ ਚਲੀ ਗਈ । ਝੱਟਪੱਟ ਇੱਕ ਸ਼ੇਰ ਆ ਗਿਆ । ਕਿਰਨਦੀਪ ਸ਼ੇਰ ਵੇਖ ਕੇ ਪਹਿਲਾਂ ਤਾਂ ਡਰ ਗਿਆ, ਪਰ ਸ਼ੇਰ ਨੇ ਕਿਹਾ, 'ਤੂੰ ਡਰ ਨਾ ਤੇ ਝੱਟਪੱਟ ਮੇਰੀ ਸਵਾਰੀ ਕਰ ।'

ਸ਼ੇਰ ਤੇ ਸਵਾਰ ਹੋ ਕੇ ਕਿਰਨਦੀਪ ਕੇਸਰੀ ਬਾਗ਼ ਵੱਲ ਤੁਰ ਪਿਆ । ਬਹੁਤ ਔਖੀਆਂ ਘਾਟੀਆਂ ਅਤੇ ਪਹਾੜ ਲੰਘ ਕੇ ਉਹ ਚਾਰ ਦਿਨਾਂ ਵਿੱਚ ਕੇਸਰੀ ਬਾਗ਼ ਦੇ ਲਾਗੇ ਪੁੱਜਿਆ । ਉਸ ਬਾਗ਼ ਦੇ ਦੁਆਲੇ ਬਹੁਤ ਉੱਚੀ ਕੰਧ ਸੀ । ਕੰਧ ਦੇ ਨਾਲ ਨਾਲ ਜ਼ਹਿਰੀਲੇ ਸੱਪ ਫਿਰਦੇ ਸਨ । ਕੁਝ ਸੱਪ ਕੰਧਾਂ ਉੱਤੇ ਚੜ੍ਹੇ ਹੋਏ ਸਨ ਤਾਂ ਕਿ ਕੋਈ ਕੰਧ ਟੱਪ ਕੇ ਅੰਦਰ ਨਾ ਚਲਾ ਜਾਵੇ । ਬਾਗ਼ ਦਾ ਇੱਕੋ ਦਰਵਾਜ਼ਾ ਸੀ । ਉੱਥੇ ਲੋਹੇ ਦਾ ਗੇਟ ਲੱਗਾ ਹੋਇਆ ਸੀ । ਅੱਗੇ ਚਾਰ ਸ਼ੇਰ ਖੜੇ ਸਨ । ਸ਼ੇਰ ਉੱਤੇ ਆਦਮੀ ਚੜ੍ਹਿਆ ਆਉਂਦਾ ਵੇਖ ਕੇ ਸ਼ੇਰ ਗੁੱਸੇ ਵਿੱਚ ਆ ਗਏ । ਸੱਪਾਂ ਆਪਣੀਆਂ ਸਿਰੀਆਂ ਚੁੱਕ ਲਈਆਂ । ਕਿਰਨਦੀਪ ਬਹੁਤ ਡਰ ਗਿਆ । ਫੇਰ ਕਿਰਨਦੀਪ ਦੇ ਸ਼ੇਰ ਨੇ ਕਿਹਾ, 'ਕੇਸਰੀ ਬਾਗ਼ ਦੇ ਰਾਖਿਓ, ਇਹ ਜੁਆਨ ਐਵੇਂ ਸਾਧਾਰਨ ਬੰਦਾ ਨਹੀਂ ਹੈ । ਇਹ ਲਾਲ ਪਰੀ ਤੇ ਪੀਲੀ ਪਰੀ ਦਾ ਆਦਮੀ ਹੈ ।'

ਲਾਲ ਪਰੀ ਤੇ ਪੀਲੀ ਪਰੀ ਦਾ ਨਾਂ ਸੁਣ ਕੇ ਸ਼ੇਰ ਅਤੇ ਸੱਪ ਚੁੱਪ ਕਰ ਗਏ । ਸ਼ੇਰਾਂ ਨੇ ਆਪੇ ਰਾਹ ਦੇ ਦਿੱਤਾ । ਗੇਟ ਆਪੇ ਖੁਲ੍ਹ ਗਿਆ । ਕਿਰਨਦੀਪ ਅੰਦਰ ਚਲਾ ਗਿਆ । ਬਹੁਤ ਸੁੰਦਰ ਬਾਗ਼

ਸੀ । ਇਹੋ ਜਿਹੇ ਅਜੀਬ ਫੁੱਲ ਤੇ ਫਲ਼ ਲੱਗੇ ਹੋਏ ਸਨ ਕਿ ਉਹ ਹੀਰੇ ਜਾਪ ਰਹੇ ਸਨ । ਇੱਕ ਬਹੁਤ ਸਾਰੇ ਉੱਚੇ ਰੁੱਖ ਨਾਲ ਇੱਕ ਵੇਲ ਚੜ੍ਹੀ ਹੋਈ ਸੀ ।

ਉਸ ਦੇ ਸਿੱਖਰ ਵਿੱਚ ਇੱਕ ਲੰਮਾ ਸਾਰਾ ਘੀਆ ਲੱਗਾ ਹੋਇਆ ਸੀ । ਚਿੱਟੀ ਬਿੱਲੀ ਦੇ ਦੱਸੇ ਅਨੁਸਾਰ ਕਿਰਨਦੀਪ ਨੂੰ ਨਿਸਚਾ ਹੋ ਗਿਆ ਕਿ ਗਾਗੂ ਦੇ ਬਾਪ ਦੀ ਜਾਨ ਉਸ ਘੀਏ ਵਿੱਚ ਹੀ ਹੈ ।

ਕਿਰਨਦੀਪ ਸ਼ੇਰ ਤੋਂ ਉੱਤਰਿਆ । ਉਹ ਬਹੁਤ ਕਠਨਾਈ ਨਾਲ ਰੁੱਖ ਤੇ ਚੜ੍ਹਿਆ ਤੇ ਉਹ ਘੀਆ ਤੋੜ ਲਿਆ । ਘੀਆ ਲੈ ਕੇ ਕਿਰਨਦੀਪ ਝੱਟਪੱਟ ਸ਼ੇਰ ਤੇ ਸਵਾਰ ਹੋ ਕੇ ਬਾਹਰ ਆ ਗਿਆ ਅਤੇ ਗੇਟ ਆਪਣੇ ਆਪ ਬੰਦ ਹੋ ਗਿਆ ।

ਸ਼ੇਰ ਕਿਰਨਦੀਪ ਨੂੰ ਉੱਥੇ ਛੱਡ ਕੇ ਚਲਾ ਗਿਆ, ਜਿੱਥੇ ਉਹ ਕਿਰਨਦੀਪ ਨੂੰ ਮਿਲਿਆ ਸੀ ।

ਕਿਰਨਦੀਪ ਨੇ ਆਪਣੇ  ਬਹੁਤ ਸਾਰੇ ਸਾਥੀ ਇਕੱਠੇ ਕਰ ਲਏ । ਉਸ ਨੇ ਹਰੇ ਰੰਗ ਦੇ ਲੰਮੇ ਭੁਕਾਨੇ ਲੈ ਲਏ । ਭੁਕਾਨਿਆਂ ਵਿੱਚ ਹਵਾ ਭਰ ਕੇ ਇੱਕ ਇੱਕ ਭੁਕਾਨਾ ਆਪਣੇ ਸਾਥੀਆਂ ਨੂੰ ਦੇ ਦਿੱਤਾ । ਇਹ ਲੰਮੇ ਭੁਕਾਨੇ ਇੰਨ ਬਿੰਨ ਉਸ ਘੀਏ ਵਰਗੇ ਲੱਗਦੇ ਸਨ, ਜਿਹੜਾ ਕਿਰਨਦੀਪ ਤੋੜ ਕੇ ਲਿਆਇਆ ਸੀ ।

ਕਿਰਨਦੀਪ ਆਪਣੇ ਸਾਰੇ ਸਾਥੀਆਂ ਨੂੰ ਨਾਲ ਲੈ ਕੇ ਗਾਗੂ ਦੇ ਘਰ ਵੱਲ ਤੁਰ ਪਿਆ । ਸਾਰੇ ਆਪਣੇ ਆਪਣੇ ਭੁਕਾਨੇ ਘੁਮਾਈ ਜਾ ਰਹੇ ਸਨ । ਭੁਕਾਨੇ ਲੰਮੇ ਘੀਆ ਕੱਦੂ ਵਰਗੇ ਲੱਗਦੇ ਸਨ ਅਤੇ ਘੀਆ ਕੱਦੂ ਭੁਕਾਨਾ ਲੱਗਦਾ ਸੀ ।

ਇਹ ਸਾਰੇ ਗਾਗੂ ਦੇ ਪਿਤਾ ਦੀ ਕੋਠੀ ਅੱਗੇ ਖੁੱਲ੍ਹੇ ਥਾਂ ਤੇ ਗਾਉਣ ਤੇ ਨੱਚਣ ਲੱਗ ਪਏ ।

ਕਿਰਨਦੀਪ ਸਭ ਦੇ ਅੱਗੇ ਇਉਂ ਗਾ ਰਿਹਾ ਸੀ, 'ਘੀਆ ਕੱਦੂ ਹਰਾ ਹਰਾ । ਤੋਤਾ ਵੀ ਹੈ ਹਰਾ ਹਰਾ । ਤੋਤਾ ਘੀਆ ਖਾਏਗਾ । ਖ਼ੂਬ ਰੰਗ ਜਮਾਏਗਾ ।'

ਉਹ ਇਉਂ ਗਾਉਂਦਾ ਹੋਇਆ ਘੀਆ ਕੱਦੂ ਨੂੰ ਡੰਡੀ ਤੋ ਫੜ੍ਹ ਕੇ ਘੁਮਾਈ ਜਾ ਰਿਹਾ ਸੀ ।

ਜਦ ਕਿਰਨਦੀਪ ਨੇ ਘੀਆ ਕੱਦੂ ਨੂੰ ਮੂੰਹ ਵਿੱਚ ਪਾ ਕੇ ਉਸ ਨੂੰ ਟੁੱਕਣਾ ਚਾਹਿਆ, ਤਾਂ ਗਾਗੂ ਦਾ ਪਿਤਾ ਤੜਫਦਾ ਬਾਹਰ ਆ ਗਿਆ ਤੇ ਕਹਿਣ ਲੱਗਾ,'ਇਹ ਘੀਆ ਨਾ ਖਾਓ । ਇਹ ਮੈਨੂੰ ਦੇ ਦਿਓ । ਇਸ ਦੇ ਬਦਲੇ ਜੋ ਮਰਜ਼ੀ ਲੈ ਲਓ ।'

ਕਿਰਨਦੀਪ ਨੇ ਟਿੱਚਰ ਨਾਲ ਕਿਹਾ, 'ਤੇਰਾ ਇਸ ਘੀਆ ਕੱਦੂ ਨਾਲ ਕੀ ਰਿਸ਼ਤਾ ਏ ?'

ਉਹ ਬੋਲਿਆ,'ਇਸ ਵਿੱਚ ਮੇਰੀ ਜਾਨ ਏ । ਮੈਂ ਤਾਂ ਸ਼ੇਰਾਂ ਅਤੇ ਸੱਪਾਂ ਦੇ ਪਹਿਰੇ ਵਿੱਚ ਇਸ ਨੂੰ ਰਖਿਆ ਹੋਇਆ ਸੀ ।'

ਕਿਰਨਦੀਪ ਨੇ ਫੇਰ ਮਖ਼ੌਲ ਕੀਤਾ, 'ਲੋਕ ਤਾਂ ਪੈਸੇ ਵੀ ਆਪਣੇ ਕੋਲ ਰਖਿਆ ਕਰਦੇ ਨੇ, ਤੁਸੀਂ ਤਾਂ ਆਪਣੀ ਜਾਨ ਘੀਆ ਕੱਦੂ ਵਿੱਚ ਰੱਖੀ ਹੋਈ ਹੈ । ਅਸੀਂ ਇਹ ਨਹੀਂ ਮੰਨਦੇ । ਬਾਕੀ ਰਹੀ ਲਿਆਉਣ ਦੀ ਗੱਲ, ਸਾਡੇ ਵਿੱਚ ਬੜੀ ਸ਼ਕਤੀ ਹੈ । ਅਸੀਂ ਤਾਂ ਪਤਾਲ ਵਿੱਚੋਂ ਚੀਜ਼ ਲਿਆ ਸਕਦੇ ਹਾਂ ।' ਇਹ ਕਹਿ ਕੇ ਕਿਰਨਦੀਪ ਘੀਏ ਨੂੰ ਘੁਮਾਉਣ ਲੱਗ ਪਿਆ । ਜਿਵੇਂ ਜਿਵੇਂ ਉਹ ਘੀਆ ਕੱਦੂ ਨੂੰ ਘੁਮਾ ਰਿਹਾ ਸੀ, ਤਿਵੇਂ ਤਿਵੇਂ ਗਾਗੂ ਦਾ ਪਿਤਾ ਘੇਰਨੀਆਂ ਖਾ ਰਿਹਾ ਸੀ ।

ਕਿਰਨਦੀਪ ਨੇ ਬੰਸਰੀ ਵਜਾਈ । ਦੋਵੇਂ ਪਰੀਆਂ ਆ ਗਈਆਂ ।

ਕਿਰਨਦੀਪ ਨੇ ਕਿਹਾ, 'ਲਓ ਜੀ ਸਾਂਭੋ ਲਾਲੀ ਨੂੰ ਤੰਗ ਕਰਨ ਵਾਲਾ ।' ਗਾਗੂ ਦਾ ਪਿਤਾ ਹੱਥ ਜੋੜ ਕੇ ਲਿਹਲੜੀਆਂ ਕੱਢ ਕੇ ਕਹਿਣ ਲੱਗਾ, 'ਮੈਨੂੰ ਖਿਮਾ ਕਰ ਦਿਓ, ਮੈਂ ਆਪਣੀ ਸਾਰੀ ਮਾਇਆ, ਜ਼ਮੀਨ ਤੇ ਕੋਠੀਆਂ ਬੱਚਿਆਂ ਦੀ ਭਲਾਈ ਲਈ ਦਾਨ ਕਰਦਾ ਹਾਂ ਤੇ ਇਹ ਅੱਧੀ ਕੋਠੀ ਲਾਲੀ ਦੇ ਨਾਂ ਲੁਆਉਂਦਾ ਹਾਂ । ਮੇਰੀ ਜਾਨ ਬਖ਼ਸ਼ ਦਿਓ ।'

ਪਰੀਆਂ ਕੜਕੀਆਂ, 'ਨਹੀਂ, ਤੈਨੂੰ ਮੁਆਫ਼ ਨਹੀਂ ਕੀਤਾ ਜਾ ਸਕਦਾ । ਤੂੰ ਬਹੁਤ ਪਾਪੀ ਹੈਂ । ਤੈਨੂੰ ਉਨ੍ਹਾਂ ਸੱਪਾਂ ਤੇ ਸ਼ੇਰਾਂ ਅੱਗੇ ਸੁੱਟਿਆ

ਜਾਵੇਗਾ, ਜਿਹੜੇ ਕੇਸਰੀ ਬਾਗ਼ ਦੀ ਰਾਖੀ ਕਰਦੇ ਹਨ ।'

ਕਿਰਨਦੀਪ ਨੇ ਪਰੀਆਂ ਨੂੰ ਬੇਨਤੀ ਕੀਤੀ, 'ਇਸ ਨੂੰ ਮੁਆਫ਼ ਕਰ ਦਿਓ । ਹੁਣ ਇਹ ਪਛਤਾ ਰਿਹਾ ਹੈ ।' ਪਰੀਆਂ ਨੇ ਉੱਤਰ ਦਿੱਤਾ, 'ਅਸੀਂ ਇਸ ਪਾਪੀ ਨੂੰ ਮੁਆਫ਼ ਤਾਂ ਨਹੀਂ ਸੀ ਕਰਨਾ ਚਾਹੁੰਦੀਆਂ, ਪਰ ਕਿਰਨਦੀਪ ਦੇ ਕਹਿਣ ਤੇ ਖਿਮਾਂ ਕਰਦੀਆਂ ਹਾਂ ।'

ਇਹ ਕਹਿ ਕੇ ਦੋਹਾਂ ਪਰੀਆਂ ਨੇ ਗਾਗੂ ਦੇ ਪਿਤਾ ਨੂੰ ਥਾਪੀ ਦਿੱਤੀ । ਉਹ ਬੇਹੋਸ਼ ਹੋ ਗਿਆ । ਪਰੀਆਂ ਨੇ ਘੀਆ ਕੱਦੂ ਦੇ ਟੁੱਕੜੇ ਕਰਕੇ ਉਸ ਦੇ ਦੁਆਲੇ ਖਿਲਾਰ ਦਿੱਤੇ । ਫੇਰ ਪਰੀਆਂ ਨੇ ਮੰਤਰ ਪੜ੍ਹਿਆ । ਘੀਆ ਕੱਦੂ ਦੇ ਟੁੱਕੜੇ ਲੋਪ ਹੋ ਗਏ । ਜਾਨ ਘੀਆ ਕੱਦੂ ਵਿੱਚੋਂ ਨਿਕਲ ਕੇ ਗਾਗੂ ਦੇ ਪਿਤਾ ਦੇ ਸਰੀਰ ਵਿੱਚ ਚਲੀ ਗਈ । ਉਹ ਉੱਠ ਖੜਾ ਹੋਇਆ ।

ਪਰੀਆਂ ਚਲੀਆਂ ਗਈਆਂ । ਬੱਚੇ ਖ਼ੁਸ਼ੀਆਂ ਮਨਾਉਣ ਲੱਗ ਪਏ । ਗਾਗੂ ਦੇ ਪਿਤਾ ਦੇ ਦਿੱਤੇ ਦਾਨ ਨਾਲ ਬੱਚਿਆਂ ਲਈ ਬਹੁਤ ਸੁੰਦਰ ਮਕਾਨ ਅਤੇ ਖੇਲ੍ਹ-ਘਰ ਬਣਾਇਆ ਗਿਆ ।

ਇਉਂ ਕਿਰਨਦੀਪ ਆਪਣੇ ਦਾਈਏ ਵਿੱਚ ਸਫਲ ਹੋ ਗਿਆ ।

## ਅਭਿਆਸ

1. **ਲਿਖੋ**— ਭੈੜੇ ਦੋਸਤਾਂ ਦਾ, ਤੇ ਜੋ ਵੇਲੇ ਸਿਰ ਕੰਮ ਨਾ ਆਉਣ, ਉਹਨਾਂ ਦਾ ਇਤਬਾਰ ਨਹੀਂ ਕਰਨਾ ਚਾਹੀਦਾ ।
2. **ਦੱਸੋ**—(1) ਕਿਰਨਦੀਪ ਗਾਗੂ ਨੂੰ ਕਿਉਂ ਨਹੀਂ ਸੀ ਖਿਡਾਉਣਾ ਚਾਹੁੰਦਾ ?
   (2) ਗਾਗੂ ਦਾ ਨੌਕਰ ਸਾਰੇ ਮੁੰਡੇ ਕਿਵੇਂ ਨਾਲ ਲੈ ਗਿਆ ?
   (3) ਪਰੀਆਂ ਕਿਰਨਦੀਪ ਨੂੰ ਕੀ ਦੇ ਗਈਆਂ ?
   (4) ਪਟਾਰੀ ਵਿੱਚ ਕਿਹੋ ਜਿਹੀ ਮੁਰਗੀ ਸੀ ?
   (5) ਪਰੀਆਂ ਨੇ ਗਾਗੂ ਦੇ ਨੌਕਰ ਨੂੰ ਬੇਹੋਸ਼ ਕਰਕੇ ਪਟਾਰੀ ਵਿੱਚ ਕੀ ਪਾ ਦਿੱਤਾ ?
   (6) ਲਾਲੀ ਦਾ ਪਤਾ ਕਿਰਨਦੀਪ ਨੇ ਕਿਵੇਂ ਲਾਇਆ ?
   (7) ਦੋ ਬਿੱਲੀਆਂ ਕਿੱਥੇ ਰਹਿੰਦੀਆਂ ਸਨ ?
   (8) ਗਾਗੂ ਦੇ ਪਿਤਾ ਦੀ ਜਾਨ ਕਿੱਥੇ ਸੀ ?

(9) ਕਿਰਨਦੀਪ ਕੇਸਰੀ ਬਾਗ਼ ਵਿੱਚ ਕਾਹਦੇ ਉੱਤੇ ਚੜ੍ਹ ਕੇ ਗਿਆ ਸੀ ?

(10) ਕੇਸਰੀ ਬਾਗ਼ ਦੀਆਂ ਕੰਧਾਂ ਉੱਤੇ ਕੌਣ ਚੜ੍ਹੇ ਹੋਏ ਸਨ ?

(11) ਗਾਗੂ ਦੇ ਪਿਤਾ ਦੀ ਕੋਠੀ ਅੱਗੇ ਨਾਚ ਕਰਨ ਵਾਲੇ ਬੱਚਿਆਂ ਦੇ ਹੱਥਾਂ ਵਿੱਚ ਕੀ ਸੀ ?

(12) ਕਿਰਨਦੀਪ ਘੀਆ ਕੱਦੂ ਲੈ ਕੇ ਕੀ ਗਾਉਂਦਾ ਸੀ ?

(13) ਪਰੀਆਂ ਨੇ ਗਾਗੂ ਦੇ ਪਿਤਾ ਦੇ ਸਰੀਰ ਵਿੱਚ ਮੁੜ ਜਾਨ ਕਿਵੇਂ ਪਾਈ ਸੀ ?

(14) ਗਾਗੂ ਦੇ ਪਿਤਾ ਦੇ ਦਿੱਤੇ ਧਨ ਨਾਲ ਕੀ ਬਣਾਇਆ ਗਿਆ ਸੀ ?

**3. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :–**

ਟਾਸ, ਮੁਆਫ਼, ਬਖ਼ਸ਼, ਹਲੀਮੀ, ਟਿੱਚ, ਮੰਤਰ, ਸਮੱਗਲਰ, ਲਿਹਲੜੀਆਂ ।

**4. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਚੁਣ ਕੇ ਵਾਕ ਪੂਰੇ ਕਰੋ :–**

(1) ਗਾਗੂ ਬਹੁਤ .......... ਪਿਤਾ ਦਾ ਪੁੱਤਰ ਸੀ । (ਅਮੀਰ/ਗ਼ਰੀਬ)

(2) ਇਹ ਹਰ ਇੱਕ ਦਾ .......... ਮਾਰੇਗਾ । (ਹੱਕ/ਦਾਅ)

(3) ਸਾਰੇ ਕਿਰਨਦੀਪ ਦਾ .............. ਛੱਡ ਗਏ । (ਸਾਥ/ਲੜ)

(4) ਸਭ ਬੱਚੇ ਤੇਰੀ .................. ਕਰਨਗੇ । (ਇੱਜ਼ਤ/ਰਾਖੀ)

(5) ਪਟਾਰੀ ਵਿੱਚ ........... ਪਾ ਦਿੱਤੀਆਂ । (ਧਮੋੜੀਆਂ/ਮੱਖੀਆਂ)

**5. ਉਦਾਹਰਣ ਵਾਂਗ ਸ਼ਬਦ ਬਣਾਓ :–**

| | |
|---|---|
| ਪਰੀ | ਪਰੀਆਂ |
| ਗਲੀ | .......................... |
| ਬਿੱਲੀ | .......................... |
| ਕਿੱਲੀ | .......................... |
| ਟੱਲੀ | .......................... |
| ਘੜੀ | .......................... |

**6. ਵਾਕ ਪੂਰੇ ਕਰੋ :–**

(1) ਤੈਨੂੰ ਮੁਆਫ਼ ਨਹੀਂ ਕੀਤਾ ਜਾ ਸਕਦਾ ਤੂੰ ..................................

(2) ਮੈਂ ਇਹਦੇ ਨਾਲ ਨਾ ਇਉਂ ਖੇਲ੍ਹਾਂਗਾ ਤੇ ਨਾ ......................

(3) ਜੋ ਵੇਲੇ ਸਿਰ ਕੰਮ ਨਾ ਆਉਣ ਉਨ੍ਹਾਂ ਦਾ ......................

(4) ਉਸ ਨੇ ਆਪਣੀ ਜਾਨ ਸਰੀਰ ਤੋਂ ਬਾਹਰ ......................

(5) ਘਰ ਜਾ ਕੇ ਮਾਲਕਣ ਦ ..................................

ਪਾਠ ਪੰਜੀਵਾਂ

# ਆਈ ਨਵੀਂ ਬਹਾਰ



ਆਈ ਨਵੀਂ ਬਹਾਰ ਬਾਲਕੋ,
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ,
ਆਈ ਨਵੀਂ ਬਹਾਰ ।

ਗੁਲਦਾਉਦੀਆਂ ਨੇ ਰੰਗ ਜਮਾਇਆ ।
ਡੇਲੀਏ ਨੇ ਹੈ ਬਾਗ਼ ਸਜਾਇਆ ।
ਕਲੀਆਂ ਐਸਾ ਝੁਰਮਟ ਪਾਇਆ,

ਅਜਬ ਖਿੜੀ ਗੁਲਜ਼ਾਰ ਬਾਲਕੋ ।
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ.
ਆਈ ਨਵੀਂ ਬਹਾਰ ।

ਮਰੂਏ ਖਿੜ ਕੇ ਮਹਿਕ ਖਿਲਾਰੀ ।
ਗੁਲਾਚੀਨ ਦੀ ਸੁਗੰਧ ਪਿਆਰੀ ।
ਗੁੱਟੇ ਖੋਲ੍ਹ ਕੇ ਸੋਨ-ਪਟਾਰੀ,
ਕੇਸਰ ਦਿੱਤਾ ਖਿਲਾਰ ਬਾਲਕੋ ।
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ,
ਆਈ ਨਵੀਂ ਬਹਾਰ ।
ਲਿੱਲੀਆਂ ਨੇ ਹੈ ਧੌਣ ਹਿਲਾਈ ।
ਤੱਕ ਤੱਕ ਸਭ ਦੀ ਅੱਖ ਨਸ਼ਿਆਈ ।
ਪੱਤੇ ਰਲ-ਮਿਲ ਰਾਗ ਅਲਾਪਣ,
ਵੱਜੇ ਕੋਈ ਸਤਾਰ ਬਾਲਕੋ ।
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ,
ਆਈ ਨਵੀਂ ਬਹਾਰ ।
ਤਿੱਤਲੀਆਂ ਨੱਚਣ ਕੱਢਣ ਗੇੜੇ ।
ਭੌਰੇ ਗੂੰਜਣ ਚਾਰ ਚੁਫੇਰੇ ।
ਸ਼ਹਿਦ-ਮੱਖੀਆਂ ਲਾਏ ਡੇਰੇ,
ਰਹੀਆਂ ਸ਼ਹਿਦ ਨਿਤਾਰ ਬਾਲਕੋ ।
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ,
ਆਈ ਨਵੀਂ ਬਹਾਰ ।
ਹਰਾ ਘਾਹ ਹੈ ਲਹਿ ਲਹਿ ਕਰਦਾ ।
ਮਹਿਕਾਂ ਨਾਲ ਹੈ ਝੋਲੀਆਂ ਭਰਦਾ ।
ਦੇਖ ਦੇਖ ਕੇ ਜੀ ਹੈ ਠਰਦਾ,

ਚੜ੍ਹਦਾ ਨਵਾਂ ਖੁਮਾਰ ਬਾਲਕੋ ।
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ,
ਆਈ ਨਵੀਂ ਬਹਾਰ ।

ਬਾਲਕ ਨੱਚਣ ਖੁਸ਼ੀ ਮਨਾਵਣ ।
ਪੁੱਠੀਆਂ ਸਿੱਧੀਆਂ ਛਾਲਾਂ ਲਾਵਣ ।
ਹਰ ਫੁੱਲ ਦੇ ਸਦਕੇ ਜਾਵਣ,

ਕਰਨ ਜਾਨ ਨਿਸਾਰ ਬਾਲਕੋ ।
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ ।
ਆਈ ਨਵੀਂ ਬਹਾਰ ।

ਖਿੜੇ ਫੁੱਲਾਂ ਦੇ ਦਰਸ਼ਨ ਪਾਓ ।
ਨਾਲ ਸੁਗੰਧੀਆਂ ਦਿਲ ਪਰਚਾਓ ।
ਫੁੱਲਾਂ ਤੋਂ ਗੁਣ ਵੰਡਣਾ ਸਿੱਖੋ,

ਦਿਓ ਮਹਿਕ ਖਿਲਾਰ ਬਾਲਕੋ ।
ਆਈ ਨਵੀਂ ਬਹਾਰ ।
ਤਨ ਮਨ ਲਓ ਸ਼ਿੰਗਾਰ ਬਾਲਕੋ ।
ਆਈ ਨਵੀਂ ਬਹਾਰ ।

## ਅਭਿਆਸ

1. **ਲਿਖੋ**—ਫੁੱਲਾਂ ਤੋਂ ਗੁਣ ਵੰਡਣਾ ਸਿੱਖੋ, ਦਿਓ ਮਹਿਕ ਖਿਲਾਰ ਬਾਲਕੋ ।
2. **ਦੱਸੋ** :—
   (1) ਬਾਗ਼ ਵਿੱਚ ਕਿਹੜੇ-ਕਿਹੜੇ ਫੁੱਲ ਖਿੜੇ ਹੋਏ ਹਨ ?
   (2) ਘਾਹ ਕਿਹੋ ਜਿਹਾ ਹੈ ?

(3) ਬਾਲਕ ਕੀ ਕਰ ਰਹੇ ਹਨ ?

(4) ਫੁੱਲਾਂ ਵਿੱਚੋਂ ਸ਼ਹਿਦ ਕੌਣ ਚੂਸਦਾ ਹੈ ?

(5) ਭੌਰੇ ਕੀ ਕਰਦੇ ਹਨ ?

(6) ਫੁੱਲਾਂ ਤੋਂ ਕੀ ਸਿੱਖਿਆ ਮਿਲਦੀ ਹੈ ?

(7) ਗੁੱਟੇ ਦਾ ਰੰਗ ਕਿਹੋ ਜਿਹਾ ਹੈ ?

(8) ਧੌਣ ਕਿੰਨੇ ਹਿਲਾਈ ਹੈ ?

**3. ਦਿੱਤੇ ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :-**

ਝੁਰਮੱਟ, ਡੇਰੇ, ਝੋਲੀਆਂ, ਬਹਾਰ, ਖ਼ੁਮਾਰ, ਪਟਾਰੀ, ਚੁਫੇਰੇ, ਸ਼ਿੰਗਾਰ, ਸਤਾਰ, ਖਿਲਾਰ ।

**4. ਦਿੱਤੇ ਸ਼ਬਦਾਂ ਵਾਂਗ ਹੋਰ ਸ਼ਬਦ ਬਣਾਓ :-**

| | |
|---|---|
| ਝੋਲੀ | ਝੋਲੀਆਂ |
| ਕਲੀ | .............................. |
| ਸੁਗੰਧੀ | .............................. |
| ਤਿੱਤਲੀ | .............................. |
| ਮੱਖੀ | .............................. |
| ਗੁਲਦਾਉਦੀ | .............................. |
| ਲਿੱਲੀ | .............................. |
| ਖ਼ੁਸ਼ੀ | .............................. |

**5. ਕਾਵਿ-ਟੋਟੇ ਪੂਰੇ ਕਰੋ :-**

ਸ਼ਹਿਦ-ਮੱਖੀਆਂ ਲਾਏ ਡੇਰੇ ..........................................

ਗੁੱਟੇ ਖੋਲ੍ਹ ਕੇ ਸੋਨ-ਪਟਾਰੀ ..........................................

ਬਾਲਕ ਨੱਚਣ ..........................................

ਲਿੱਲੀਆਂ ਨੇ ..........................................

6. ਕਰੋ—ਸਾਰੀ ਕਵਿਤਾ ਜ਼ਬਾਨੀ ਯਾਦ ਕਰੋ ।



## ਪਾਠ ਛਬੀਵਾਂ

# ਉਹ ਨਹੀਂ ਕੁਮਲਾਉਂਦੇ



ਹਾਕਮ ਸਿੰਘ ਦੇ ਚਾਰ ਪੁੱਤਰ ਸਨ । ਸੰਤਾਲੀ ਦੀ ਵੰਡ ਸਮੇਂ ਉਹ ਆਪਣੇ ਪੁੱਤਰਾਂ ਸਮੇਤ ਦੁਆਬੇ ਵਿੱਚ ਆ ਗਿਆ । ਇੱਕ ਖ਼ਾਲੀ ਹੋਏ ਮੁਸਲਮਾਨਾਂ ਦੇ ਪਿੰਡ ਵਿੱਚ ਹਾਕਮ ਸਿੰਘ ਨੂੰ ਜ਼ਮੀਨ ਦਿੱਤੀ ਗਈ ਤੇ ਰਹਿਣ ਲਈ ਮੁਸਲਮਾਨਾਂ ਦੀ ਖ਼ਾਲੀ ਕੀਤੀ ਕੱਚੀ ਹਵੇਲੀ ਦਿੱਤੀ ਗਈ । ਇਸ ਹਵੇਲੀ ਦਾ ਵੱਡਾ ਸਾਰਾ ਹਾਤਾ ਸੀ । ਇਸ ਵਿੱਚ ਇੱਕ ਕਬਰ ਸੀ ਤੇ ਦੋ ਬੇਰੀਆਂ ਸਨ । ਇਹ ਹਵੇਲੀ ਕਿਸੇ ਸਾਈਂ ਦੀ ਸੀ । ਸਾਰੀ ਜ਼ਮੀਨ ਅਜੇ ਹਾਕਮ ਸਿੰਘ ਦੇ ਨਾਂ ਹੀ ਸੀ ।

ਹਾਕਮ ਸਿੰਘ ਦੇ ਛੋਟੇ ਤਿੰਨ ਪੁੱਤਰ ਫ਼ੌਜ ਵਿੱਚ ਨੌਕਰ ਸਨ । ਸਭ ਤੋਂ ਵੱਡਾ ਅਮਰ ਸਿੰਘ,ਹਾਕਮ ਸਿੰਘ ਦੇ ਨਾਲ ਹੀ ਖੇਤੀ ਕਰਦਾ ਸੀ । ਛੋਟੇ ਤਿੰਨੇ ਹਵੇਲੀ ਵੰਡ ਕੇ ਆਪਣਾ ਆਪਣਾ ਵੱਖਰਾ ਘਰ

ਬਣਾਉਣ ਲਈ ਕਾਹਲੇ ਸਨ । ਅਮਰ ਸਿੰਘ ਤੇ ਹਾਕਮ ਸਿੰਘ ਅਜੇ ਹਵੇਲੀ ਵੰਡਣ ਦੇ ਹੱਕ ਵਿੱਚ ਨਹੀਂ ਸਨ । ਹਾਕਮ ਸਿੰਘ ਨੂੰ ਆਪਣੇ ਚਾਰਾਂ ਪੁੱਤਰਾਂ ਦਾ ਖ਼ਿਆਲ ਸੀ, ਪਰ ਛੋਟੇ ਤਿੰਨਾਂ ਨੂੰ ਕੇਵਲ ਆਪਣਾ ਆਪਣਾ ਹੀ ਖ਼ਿਆਲ ਸੀ । ਹਾਕਮ ਸਿੰਘ ਚੌਹਾਂ ਨੂੰ ਇੱਕੋ ਜਿਹਾ ਘਰ ਬਣਾ ਕੇ ਦੇਣਾ ਚਾਹੁੰਦਾ ਸੀ । ਅਮਰ ਸਿੰਘ ਆਰਥਕ ਤੌਰ ਤੇ ਕਮਜ਼ੋਰ ਸੀ । ਬਾਕੀ ਤਿੰਨੇ ਪੁੱਤਰ ਜ਼ਮੀਨ ਵਿੱਚੋਂ ਪੈਦਾ ਹੋਈ ਫ਼ਸਲ ਦਾ ਆਪਣਾ ਆਪਣਾ ਹਿੱਸਾ ਵੀ ਲੈਂਦੇ ਸਨ ਅਤੇ ਸਰਕਾਰ ਤੋਂ ਤਨਖ਼ਾਹ ਵੀ ਲੈਂਦੇ ਸਨ ।

ਅੰਤ ਅਮਰ ਸਿੰਘ ਨੇ ਆਪਣੇ ਪਿਤਾ ਨੂੰ ਕਿਹਾ, 'ਪਿਤਾ ਜੀ ! ਕਿਉਂ ਘਰ ਕਲੇਸ਼ ਪਾਉਂਦੇ ਹੋ । ਜਿਵੇਂ ਭਰਾ ਕਹਿੰਦੇ ਹਨ ਉਂਜ ਹੀ ਇਹ ਹਵੇਲੀ ਵੰਡ ਦਿਓ ।'

ਹਾਕਮ ਸਿੰਘ ਨਾ ਚਾਹੁੰਦਿਆਂ ਵੀ ਥਾਂ ਵੰਡਣ ਲਈ ਮਜਬੂਰ ਹੋ ਗਿਆ । ਬੇਰੀ ਅਤੇ ਕਬਰ ਵਾਲਾ ਥਾਂ ਅਮਰ ਸਿੰਘ ਦੇ ਹਿੱਸੇ ਆਇਆ । ਇਸ ਥਾਂ ਵਿੱਚ ਕੱਚਾ ਕੋਠਾ ਸੀ । ਇਸ ਦੀ ਛੱਤ ਡਿੱਗੀ ਹੋਈ ਸੀ ।

ਹਾਕਮ ਸਿੰਘ ਨੇ ਬਥੇਰਾ ਕਿਹਾ, 'ਇਹ ਭੈੜਾ ਥਾਂ ਇਕੱਲੇ ਨੂੰ ਨਾ ਦਿਓ । ਥਾਂ ਇਉਂ ਵੰਡੋ ਕਿ ਸਾਰਿਆਂ ਨੂੰ ਇੱਕੋ ਜਿਹਾ ਥਾਂ ਆਵੇ ।' ਤਿੰਨੇ ਪੁੱਤਰਾਂ ਨੇ ਹਾਕਮ ਸਿੰਘ ਦੀ ਇੱਕ ਨਾ ਸੁਣੀ ਤੇ ਆਪਣੀ ਮਰਜ਼ੀ ਨਾਲ ਥਾਂ ਵੰਡ ਲਿਆ ਤੇ ਕਿਹਾ, 'ਪਿਤਾ ਜੀ ! ਥਾਂ ਵੀ ਕਦੀ ਚੰਗਾ ਮਾੜਾ ਹੁੰਦਾ ਏ । ਸਭ ਥਾਂ ਚੰਗੇ ਹੁੰਦੇ ਹਨ । ਇਹ ਥਾਂ ਤੇ ਬਹੁਤ ਹੀ ਚੰਗਾ ਹੈ । ਬੇਰੀ ਵਾਲਾ ਥਾਂ ਬਹੁਤ ਚੰਗਾ ਹੁੰਦਾ ਹੈ । ਕਬਰ ਵਾਲਾ ਥਾਂ ਬਹੁਤ ਚੰਗਾ ਹੁੰਦਾ ਹੈ ।'

ਹਾਕਮ ਸਿੰਘ ਉਦਾਸ ਹੋ ਕੇ ਇਉਂ ਸੋਚਣ ਲੱਗ ਪਿਆ, 'ਹੁਣ ਅਮਰ ਸਿੰਘ ਨੂੰ ਕਬਰ ਢਾਉਣੀ ਪਵੇਗੀ ਤੇ ਬੇਰੀਆਂ ਵੱਢਣੀਆਂ ਪੈਣਗੀਆਂ ਤਾਂ ਕਿਤੇ ਚੰਗਾ ਮਕਾਨ ਉਸਰ ਸਕੇਗਾ । ਕਬਰ ਢਾਉਣੀ ਚੰਗੀ ਨਹੀਂ ਹੁੰਦੀ ਸ਼ਾਇਦ ਕਿਸੇ ਫ਼ਕੀਰ ਦੀ ਹੋਵੇ ।'

ਅਮਰ ਸਿੰਘ ਨੇ ਆਪਣੇ ਪਿਤਾ ਨੂੰ ਉਦਾਸ ਵੇਖ ਕੇ ਕਿਹਾ,

'ਪਿਤਾ ਜੀ ! ਤੁਸੀਂ ਕਿਉਂ ਚਿੰਤਾ ਕਰਦੇ ਹੋ । ਗੁਰੂ ਭਲਾ ਕਰੇਗਾ । ਭੈੜਾ ਥਾਂ ਨਿਕਿਆਂ ਨੂੰ ਨਹੀਂ ਸੀ ਦੇਣਾ ਚਾਹੀਦਾ । ਮੈਂ ਵੱਡਾ ਹਾਂ । ਮੈਨੂੰ ਹੀ ਇਹ ਥਾਂ ਲੈਣਾ ਚਾਹੀਦਾ ਸੀ । ਮੇਰਾ ਪਹਿਲਾ ਫ਼ਰਜ਼ ਹੈ ਕਿ ਮੈਂ ਆਪਣੇ ਛੋਟੇ ਭਰਾਵਾਂ ਦੇ ਸੁੱਖ ਦਾ ਖ਼ਿਆਲ ਰੱਖਾਂ । ਇਹ ਕਿਰਤੀ ਦੇ ਪੁੱਤਰ ਹਨ, ਆਪ ਕਿਰਤੀ ਨਹੀਂ ਹਨ । ਮੈਨੂੰ ਤਾਂ ਹੱਲ ਵਾਹੁੰਦਿਆਂ ਕਈ ਵਾਰੀ ਵਰਮੀਆਂ ਤੇ ਕਬਰਾਂ ਢਾਹੁਣੀਆਂ ਪਈਆਂ ਹਨ । ਸੱਪਾਂ ਦੀਆਂ ਸਿਰੀਆਂ ਫੇਹਣੀਆਂ ਪਈਆਂ ਹਨ । ਇਹ ਥਾਂ ਬਹੁਤ ਪਵਿੱਤਰ ਹੈ, ਕਿਉਂਕਿ ਇੱਥੇ ਜ਼ਰੂਰ ਕੋਈ ਪੀਰ ਰਹਿੰਦਾ ਹੋਣਾ ਏਂ । ਇੱਥੇ ਲੋਕ ਜ਼ਰੂਰ ਮੱਥਾ ਟੇਕਣ ਤੇ ਸੁੱਖਾਂ ਸੁੱਖਣ ਆਉਂਦੇ ਹੋਣੇ ਨੇ ।'

ਅਮਰ ਸਿੰਘ ਨੇ ਹੱਸਦੇ ਮੱਥੇ ਭੈੜਾ ਥਾਂ ਲੈ ਲਿਆ । ਹਾਕਮ ਸਿੰਘ ਆਪਣੇ ਪੁੱਤਰ ਲਈ ਅਰਦਾਸ ਕਰਨ ਲੱਗਾ ।

ਅਮਰ ਸਿੰਘ ਨੇ ਪਿੰਡ ਦੇ ਕਾਮੇ ਝੰਡੂ ਨੂੰ ਸੱਦਿਆ ਤੇ ਕਬਰ ਅਤੇ ਕੱਚਾ ਕੋਠਾ ਢਾ ਕੇ ਥਾਂ ਪੱਧਰਾ ਕਰਨ ਲਈ ਕਿਹਾ ।

ਝੰਡੂ ਬਹੁਤ ਮਖ਼ੌਲੀਆ ਸੀ । ਕਹੀ ਨਾਲ ਪਹਿਲਾ ਟੱਕ ਲਾਉਂਦਿਆਂ ਹੋਇਆਂ ਕਹਿਣ ਲੱਗਾ, 'ਸਰਦਾਰਾ ! ਤੇਰਾ ਗੁਣਾ ਬਹੁਤ ਹੀ ਵਧੀਆ ਪਿਆ ਏ । ਇਹ ਥਾਂ ਭਾਗਾਂ ਵਾਲਾ ਏ । ਇੱਥੋਂ ਰੁਪਿਆਂ ਦੀ ਭਰੀ ਚਾਟੀ ਨਿਕਲਣੀ ਏਂ । ਇਸ ਕਬਰ ਤੇ ਚੜ੍ਹਿਆ ਸਾਰਾ ਚੜ੍ਹਾਵਾ ਅਜੇ ਇੱਥੇ ਹੀ ਪਿਆ ਹੋਣਾ ਏਂ ।

ਅਮਰ ਸਿੰਘ ਨੇ ਉੱਤਰ ਦਿੱਤਾ, 'ਇਥੋਂ ਰੁਪਿਆਂ ਦੀ ਚਾਟੀ ਨਹੀਂ, ਚਾਟੀ ਦੀਆਂ ਠੀਕਰੀਆਂ ਭਾਵੇਂ ਲੱਭ ਪੈਣ ।'

'ਸਰਦਾਰਾ, ਵੇਖ ਲਵੀਂ ਇੱਥੋਂ ਸਚੀਂ ਚਾਟੀ ਨਿਕਲਣੀ ਏਂ' ਝੰਡੂ ਨੇ ਹੱਸਦਿਆਂ ਕਿਹਾ ।

'ਕੀ ਤੂੰ ਜੋਤਸ਼ੀ ਏਂ ? ਜਾਂ ਤੈਨੂੰ ਦੱਬਿਆ ਹੋਇਆ ਧਨ ਸੁੰਘ ਕੇ ਲੱਭਣਾ ਆਉਂਦਾ ਹੈ ?' ਅਮਰ ਸਿੰਘ ਨੇ ਟਿੱਚਰ ਨਾਲ ਕਿਹਾ ।

'ਨਾ ਮੈਨੂੰ ਜੋਤਿਸ਼ ਆਉਂਦਾ ਹੈ, ਨਾ ਮੈਂ ਧਰਤੀ ਸੁੰਘ ਕੇ ਧਨ ਲੱਭਣ ਜਾਣਦਾ ਹਾਂ । ਨਾ ਕੋਈ ਜਾਦੂ ਟੂਣਾ ਆਉਂਦਾ ਹੈ । ਜੇ ਇਹ

ਗੁਰ ਆਉਂਦਾ ਹੁੰਦਾ ਤਾਂ ਮੈਂ ਇਉਂ ਲੋਕਾਂ ਦੀਆਂ ਵਗਾਰਾਂ ਹੀ ਕਰਦਾ, ਕਿਸੇ ਸ਼ਹਿਰ ਜਾ ਕੇ ਪੁੱਛਾਂ ਦੱਸ ਕੇ ਆਪਣਾ ਘਰ ਨਾ ਭਰਦਾ । ਬਸ ਮੈਨੂੰ ਉਂਜ ਹੀ ਨਿਸਚਾ ਹੈ ਕਿ ਇੱਥੋਂ ਜ਼ਰੂਰ ਕੁਝ ਲੱਭੇਗਾ ।'

'ਸੱਪ ਭਾਵੇਂ ਨਿਕਲ ਆਵੇ । ਸੱਪ ਦੀ ਕੁੰਜ ਭਾਵੇਂ ਲੱਭ ਪਵੇ । ਕਬਰਾਂ ਦੇ ਲਾਗਿਉਂ ਹੋਰ ਕੁਝ ਨਹੀਂ ਨਿਕਲਿਆ ਕਰਦਾ', ਅਮਰ ਸਿੰਘ ਨੇ ਹੱਸਦਿਆਂ ਕਿਹਾ ।

'ਜੇ ਸੱਪ ਦੀ ਕੁੰਜ ਨਿਕਲੀ ਤਾਂ ਫੇਰ ਧਨ ਦਾ ਕੁੱਜਾ ਵੀ ਜ਼ਰੂਰ ਨਿਕਲੇਗਾ । ਸਰਦਾਰਾ ! ਲੋਕ ਕਿਹਾ ਕਰਦੇ ਨੇ ਸੱਪ ਧਨ ਦੇ ਉੱਤੇ ਹੀ ਰਿਹਾ ਕਰਦਾ ਏ' ਝੰਡੂ ਨੇ ਸਰਦਾਰ ਦੀ ਦਲੀਲ ਨੂੰ ਕੱਟਦਿਆਂ ਕਿਹਾ ।

'ਭਲਿਆ ਲੋਕਾ, ਸਪੇਰੇ ਰਹਿਣ ਦਿੰਦੇ ਨੇ ਸੱਪਾਂ ਦੇ ਲਾਗੇ ਧਨ । ਉਹ ਸੱਪਾਂ ਨੂੰ ਮਾਰ ਕੇ ਧਨ ਲੈ ਗਏ ਹੋਣੇ ਨੇ ਅਤੇ ਪਿੱਛੇ ਸੁੱਟ ਗਏ ਨੇ ਸੱਪਾਂ ਦੀਆਂ ਹੱਡੀਆਂ, ਸੱਪਾਂ ਦੇ ਪਿੰਜਰ ਤੇ ਕੁੰਜਾਂ ।' ਅਮਰ ਸਿੰਘ ਨੇ ਸਪੱਸ਼ਟ ਕਰਕੇ ਕਿਹਾ, 'ਅੱਛਾ ਤੂੰ ਕੰਮ ਕਰ, ਜੇ ਕੁਝ ਲੱਭਾ ਜਾਂ ਨਿਕਲਿਆ ਤਾਂ ਤੀਜਾ ਹਿੱਸਾ ਤੇਰਾ ਰਿਹਾ, ਭਾਵੇਂ ਨਿਕਲੇ ਚਾਂਦੀ ਦੀ ਚਾਟੀ, ਰੁਪਿਆਂ ਦੀ ਚਾਟੀ ਤੇ ਭਾਵੇਂ ਨਿਕਲੇ ਸੱਪ, ਸੱਪ ਦੀ ਕੁੰਜ ਅਤੇ ਪੱਥਰ ।'

'ਚਲ ਠੀਕ ਏ ਸਰਦਾਰਾ' ਝੰਡੂ ਨੇ ਉੱਤਰ ਦਿੱਤਾ ।

'ਤੂੰ ਰੱਬ ਦਾ ਨਾਂ ਲੈ ਕੇ ਥਾਂ ਪੱਧਰਾ ਕਰ । ਮੈਂ ਕਣਕ ਨੂੰ ਪਾਣੀ ਲਾ ਆਵਾਂ' ਇਹ ਕਹਿ ਕੇ ਅਮਰ ਸਿੰਘ ਆਪਣੇ ਖੂਹ ਵੱਲ ਚਲਾ ਗਿਆ ।

ਝੰਡੂ ਥਾਂ ਪੁੱਟਣ ਲੱਗ ਪਿਆ । ਹਾਕਮ ਸਿੰਘ ਦੂਰ ਖੜਾ ਵੇਖ ਰਿਹਾ ਸੀ ਕਿ ਕਿਤੇ ਕਬਰ ਵਿੱਚੋਂ ਕੁਝ ਨਿਕਲ ਕੇ ਲੜ ਨਾ ਜਾਵੇ ।

ਜਦ ਝੰਡੂ ਨੇ ਵੀਹ ਕੁ ਕਹੀਆਂ ਮਾਰੀਆਂ ਤੇ ਥਾਂ ਪੱਧਰਾ ਕੀਤਾ ਤਾਂ ਉਸ ਨੂੰ ਇਉਂ ਅਨੁਭਵ ਹੋਇਆ ਕਿ ਕਹੀ ਕਿਸੇ ਭਾਂਡੇ ਵਿੱਚ ਲੱਗੀ ਏ ।

ਝੰਡੂ ਉੱਥੇ ਹੀ ਰੁਕ ਗਿਆ । ਕਹੀ ਹੱਥ ਵਿੱਚ ਲੈ ਕੇ ਅਮਰ ਸਿੰਘ ਨੂੰ ਸੱਦਣ ਚਲਾ ਗਿਆ ।

ਅਮਰ ਸਿੰਘ ਕਣਕ ਨੂੰ ਪਾਣੀ ਲਾ ਰਿਹਾ ਸੀ ਤੇ ਝੰਡੂ ਦੀਆਂ ਕੀਤੀਆਂ ਗੱਲਾਂ ਤੇ ਹੱਸ ਰਿਹਾ ਸੀ।

ਝੰਡੂ ਨੇ ਦੂਰੋਂ ਹੀ ਅਵਾਜ਼ ਮਾਰੀ।

'ਸਰਦਾਰ ਜੀ ! ਆਓ ਝੱਟਪੱਟ।'

'ਕੀ ਹੋਇਆ' ਸਰਦਾਰ ਨੇ ਨੱਕਾ ਮੋੜਦਿਆਂ ਕਿਹਾ।

'ਤੁਸੀਂ ਝੱਟਪੱਟ ਆਓ' ਝੰਡੂ ਨੇ ਫੇਰ ਕਿਹਾ।

ਅਮਰ ਸਿੰਘ ਨੱਕਾ ਮੋੜ ਕੇ ਝੰਡੂ ਕੋਲ ਆਇਆ, 'ਕੀ ਗੱਲ ਏ ? ਕੀ ਅੱਜ ਤੇਰਾ ਦਿਲ ਕੰਮ ਕਰਨ ਨੂੰ ਨਹੀਂ ਕਰਦਾ ?'

'ਤੁਸੀਂ ਝੱਟਪੱਟ ਘਰ ਚਲੋ। ਧਰਤੀ ਵਿੱਚ ਦੱਬਿਆ ਭਾਂਡਾ ਟਣਕ ਪਿਆ ਹੈ ਤੇ ਧਰਤੀ ਵਿੱਚ ਦਬੇ ਹੋਏ ਭਾਂਡੇ ਕਦੀ ਖ਼ਾਲੀ ਨਹੀਂ ਹੋਇਆ ਕਰਦੇ।'

'ਕਮਲਿਆ, ਕਿਸੇ ਨੇ ਭਾਂਡੇ ਵਿੱਚ ਆਦਮੀ ਮਾਰ ਕੇ ਦੱਬਿਆ ਹੋਇਆ ਹੋਣਾ ਏਂ। ਸੰਤਾਲੀ ਵਿੱਚ ਬਥੇਰੇ ਇਹੋ ਜਿਹੇ ਉਪੱਧਰ ਹੋਏ ਨੇ' ਅਮਰ ਸਿੰਘ ਨੇ ਝੰਡੂ ਦੀ ਗੱਲ ਕੱਟਦਿਆਂ ਕਿਹਾ।

'ਤੁਸੀਂ ਮੇਰੇ ਨਾਲ ਚਲੋ ਸਰਦਾਰ ਜੀ, ਕੁਝ ਤਾਂ ਨਿਕਲੇਗਾ ਹੀ, ਝੰਡੂ ਨੇ ਨਾਲ ਚਲਣ ਤੇ ਜ਼ੋਰ ਦਿੱਤਾ।

'ਚਲ ਭਾਈ, ਤੂੰ ਅੱਜ ਕਣਕ ਦੀ ਪਿਆਸ ਨਹੀਂ ਬੁਝਾਉਣ ਦੇਣੀ' ਇਹ ਕਹਿ ਕੇ ਅਮਰ ਸਿੰਘ ਝੰਡੂ ਦੇ ਨਾਲ ਆ ਗਿਆ।

ਝੰਡੂ ਨੇ ਹੌਲੀ ਹੌਲੀ ਭਾਂਡੇ ਦੇ ਦੁਆਲਿਓਂ ਮਿੱਟੀ ਪੁੱਟਣੀ ਅਰੰਭ ਕੀਤੀ। ਵਿੱਚੋਂ ਇੱਕ ਵੱਡੀ ਸਾਰੀ ਚਾਟੀ ਨਿਕਲੀ। ਅਮਰ ਸਿੰਘ ਵੇਖ ਕੇ ਹੈਰਾਨ ਰਹਿ ਗਿਆ। ਚਾਟੀ ਦੇ ਮੂੰਹ ਉੱਤੇ ਹਰਾ ਕੱਪੜਾ ਬੰਨ੍ਹਿਆ ਹੋਇਆ ਸੀ। ਝੰਡੂ ਨੇ ਕੱਪੜਾ ਖੋਲ੍ਹਿਆ। ਚਾਟੀ ਪੁਰਾਣੇ ਚਾਂਦੀ ਦੇ ਰੁਪਿਆਂ ਨਾਲ ਭਰੀ ਹੋਈ ਸੀ। ਅਮਰ ਸਿੰਘ ਦੌੜ ਕੇ ਚਾਦਰ ਚੁਕ ਲਿਆਇਆ। ਉਸ ਨੇ ਆਪਣੇ ਪਿਤਾ ਹਾਕਮ ਸਿੰਘ ਨੂੰ ਅਵਾਜ਼ ਮਾਰੀ।

ਪਹਿਲਾਂ ਅਮਰ ਸਿੰਘ ਨੇ ਹਾਕਮ ਸਿੰਘ ਦੇ ਪੈਰੀਂ ਹੱਥ ਲਾਇਆ

ਤੇ ਫਰ ਚਾਦਰ ਉੱਤੇ ਚਾਟੀ ਉਲਟ ਦਿੱਤੀ । ਚਾਦਰ ਉੱਤੇ ਚਿੱਟੇ ਰੁਪਿਆਂ ਦਾ ਢੇਰ ਲੱਗ ਗਿਆ ਜਿਵੇਂ ਚਾਦਰ ਉੱਤੇ ਕਪਾਹ ਦੀਆਂ ਚਿੱਟੀਆਂ ਫੁੱਟੀਆਂ ਦਾ ਢੇਰ ਲੱਗਾ ਹੋਇਆ ਹੋਵੇ । ਹਾਕਮ ਸਿੰਘ ਵੇਖ ਕੇ ਹੈਰਾਨ ਰਹਿ ਗਿਆ ।

ਅਮਰ ਸਿੰਘ ਨੇ ਬੜੇ ਸਤਿਕਾਰ ਨਾਲ ਹਾਕਮ ਸਿੰਘ ਨੂੰ ਰੁਪਿਆਂ ਦੇ ਢੇਰ ਦੀਆਂ ਤਿੰਨ ਢੇਰੀਆਂ ਕਰਨ ਲਈ ਕਿਹਾ ।

'ਕਾਕਾ ! ਇਸ ਦਾ ਕੀ ਭਾਵ ? ਤੂੰ ਬਾਕੀ ਗੱਲਾਂ ਛੱਡ ਤੇ ਇਨ੍ਹਾਂ ਰੁਪਿਆਂ ਨੂੰ ਝੱਟਪੱਟ ਅੰਦਰ ਲੈ ਜਾ' ਹਾਕਮ ਸਿੰਘ ਨੇ ਸਮਝਾਇਆ ।

'ਪਿਤਾ ਜੀ ! ਪਹਿਲਾਂ ਢੇਰੀਆਂ ਕਰ ਦਿਓ, ਫੇਰ ਦੱਸਦਾ ਹਾਂ ਸਭ ਕੁੱਝ' ਅਮਰ ਸਿੰਘ ਨੇ ਬੇਨਤੀ ਕੀਤੀ ।

ਹਾਕਮ ਸਿੰਘ ਨੇ ਰੁਪਿਆਂ ਦੀਆਂ ਤਿੰਨ ਢੇਰੀਆਂ ਕਰ ਦਿੱਤੀਆਂ । ਅਮਰ ਸਿੰਘ ਨੇ ਝੰਡੂ ਨੂੰ ਕਿਹਾ, 'ਭਾਈ ਚੁੱਕ ਲੈ ਆਪਣੀ ਢੇਰੀ' ।

'ਕਾਕਾ ਇਹ ਕੀ ?' ਹਾਕਮ ਸਿੰਘ ਨੇ ਉਤਾਵਲਾ ਹੋ ਕੇ ਕਿਹਾ ।

'ਬਾਪੂ ਜੀ ! ਇਸ ਨੇ ਹੀ ਲੱਭਿਆ ਹੈ । ਇਸ ਦਾ ਤਾਂ ਸਾਰਾ ਬਣਦਾ ਹੈ । ਮੈਂ ਨਹੀਂ ਇਸ ਨੂੰ ਦੇ ਰਿਹਾ, ਸਗੋਂ ਇਹ ਮੈਨੂੰ ਦੇ ਰਿਹਾ ਹੈ' ਅਮਰ ਸਿੰਘ ਨੇ ਬੜੀ ਹਲੀਮੀ ਨਾਲ ਕਿਹਾ ।

'ਨਹੀਂ ਕਾਕਾ ! ਕਾਮਿਆਂ ਦਾ ਧਰਤੀ ਵਿੱਚੋਂ ਲੱਭੇ ਧਨ ਉੱਤੇ ਹੱਕ ਨਹੀਂ ਹੁੰਦਾ । ਇਸ ਧਨ ਤੇ ਹੱਕ ਧਰਤੀ ਦੇ ਮਾਲਕ ਦਾ ਹੁੰਦਾ ਹੈ । ਇਸ ਧਨ ਉੱਤੇ ਤੇਰਾ ਹੱਕ ਹੈ । ਹਾਂ, ਇਸ ਨੂੰ ਮਿਹਨਤ ਜਿੰਨੀ ਮਰਜ਼ੀ ਦੇ ਦੇਹ' ਹਾਕਮ ਸਿੰਘ ਨੇ ਆਪਣੇ ਪੁੱਤਰ ਨੂੰ ਸਮਝਾਇਆ ।

'ਨਹੀਂ ਪਿਤਾ ਜੀ ! ਮੈਂ ਇਸ ਨਾਲ ਤੀਜਾ ਹਿੱਸਾ ਕੀਤਾ ਹੋਇਆ ਹੈ । ਇਸ ਨੂੰ ਤੀਜਾ ਹਿੱਸਾ ਪਹਿਲਾਂ ਦੇਣਾ ਹੈ । ਕਿਰਤੀ ਲਾਲਚ ਵਿੱਚ ਆ ਕੇ ਕੀਤੇ ਬਚਨ ਨਹੀਂ ਭੁਲਾਇਆ ਕਰਦਾ । ਤੁਸੀਂ ਆਪ ਹੀ ਤਾਂ ਇਹ ਸਿੱਖਿਆ ਦਿੱਤੀ ਹੈ । ਸੋ ਤੁਸੀਂ ਆਪ ਇਸ ਨੂੰ ਇੱਕ ਢੇਰੀ ਚੁੱਕਣ ਲਈ ਕਹੋ' ਅਮਰ ਸਿੰਘ ਨੇ ਪਿਤਾ ਅੱਗੇ ਬੇਨਤੀ ਕੀਤੀ ।

ਹਾਕਮ ਸਿੰਘ ਖ਼ੁਸ਼ੀ ਵਿੱਚ ਝੂਮ ਉੱਠਿਆ ਤੇ ਝੰਡੂ ਨੂੰ ਥਾਪੀ

ਦਿੰਦਿਆਂ ਕਿਹਾ, 'ਫੇਰ ਚੁੱਕ ਲੈ ਭਈ ਆਪਣੇ ਹਿੱਸੇ ਦੀ ਢੇਰੀ। ਤੇਰੀ ਕਿਸਮਤ ਵੀ ਖੁੱਲ੍ਹ ਗਈ ਮੇਰੇ ਸਰਵਨ ਪੁੱਤਰ ਨਾਲ।'

'ਚੰਗੇ ਰੱਜੇ ਤੇ ਸੰਤੋਖੀ ਕਿਰਤੀਆਂ ਨਾਲ ਰਲ ਕੇ ਕਿਸਮਤ ਨਹੀਂ ਖੁੱਲ੍ਹੇਗੀ ਤਾਂ ਕੱਦ ਖੁੱਲ੍ਹੇਗੀ' ਝੰਡੂ ਨੇ ਹੱਸਦਿਆਂ ਹੋਇਆਂ ਕਿਹਾ।

'ਚੱਕ ਲੈ ਜਿਹੜੀ ਜੀ ਕਰਦਾ ਏ' ਅਮਰ ਸਿੰਘ ਨੇ ਕਿਹਾ।

ਝੰਡੂ ਨੇ ਇੱਕ ਢੇਰੀ ਚੁੱਕ ਲਈ ਤੇ ਸੌ ਸੌ ਅਸੀਸਾਂ ਦਿੱਤੀਆਂ।

'ਪਿਤਾ ਜੀ ! ਤੁਸੀਂ ਵੀ ਅਪਣਾ ਪਰਨਾ ਕਰੋ। ਤੁਸੀਂ ਵੀ ਲਓ ਆਪਣਾ ਹਿੱਸਾ। ਤੁਹਾਡੀਆਂ ਅਸੀਸਾਂ ਦੀ ਹੀ ਕਰਾਮਾਤ ਹੈ। ਜਿਹੜੀ ਡਾਲੀ ਫਲ਼ ਪੈਣ ਤੇ ਆਪਣੀਆਂ ਜੜ੍ਹਾਂ ਵੱਲ ਨਹੀਂ ਝੁਕਦੀ, ਉਹ ਅਕ੍ਰਿਤਘਣ ਹੈ।' ਇਉਂ ਕਹਿੰਦਿਆਂ ਅਮਰ ਸਿੰਘ ਨੇ ਮੱਲੋਮੱਲੀ ਇੱਕ ਢੇਰੀ ਦੇ ਰੁਪਏ ਹਾਕਮ ਸਿੰਘ ਦੇ ਪਰਨੇ ਵਿੱਚ ਪਾ ਦਿੱਤੇ।

'ਕਾਕਾ ! ਮੈਨੂੰ ਧਨ ਦੀ ਕੀ ਲੋੜ ਏ ? ਇਹ ਧਨ ਤਾਂ ਤੇਰਾ ਏ। ਤੂੰ ਮੇਰੇ ਨਾਲ ਹੱਡ ਭੰਨ ਕੇ ਮਿਹਨਤ ਕੀਤੀ। ਤੂੰ ਦਿਨ ਰਾਤ ਮੇਰੀ ਸੇਵਾ ਕਰਦਾ ਏਂ। ਮੈਂ ਤੈਨੂੰ ਕਦੀ ਕੁਝ ਨਹੀਂ ਦਿੱਤਾ। ਪ੍ਰਮਾਤਮਾ ਨੇ ਮੇਰੀ ਸੁਣ ਲਈ ਤੇ ਮੇਰੀ ਥਾਂ ਰੱਬ ਨੇ ਤੇਰੀ ਝੋਲੀ ਭਰ ਦਿੱਤੀ।' ਹਾਕਮ ਸਿੰਘ ਨੇ ਅਮਰ ਸਿੰਘ ਨੂੰ ਆਪਣੀ ਛਾਤੀ ਨਾਲ ਲਾ ਲਿਆ ਤੇ ਉਸ ਦੀ ਪਿੱਠ ਨੂੰ ਪਲੋਸਦਿਆਂ ਪਿਆਰ ਨਾਲ ਕਿਹਾ, 'ਕਾਕਾ ਜਿਹੜੇ ਬੱਚੇ ਆਪਣੇ ਮਾਪਿਆਂ ਤੇ ਭਰੋਸਾ ਰੱਖਦੇ ਨੇ ਉਹ ਕਦੀ ਨਹੀਂ ਕੁਮਲਾਉਂਦੇ।

ਬੜਾ ਸੁਹਾਣਾ ਪਵਿੱਤਰ ਦ੍ਰਿਸ਼ ਸੀ। ਚਾਦਰ ਤੇ ਚਾਂਦੀ ਦੇ ਰੁਪਏ ਪਏ ਸਨ। ਪਿਤਾ ਪੁੱਤਰ ਨੂੰ ਥਾਪੀ ਦੇ ਰਿਹੀ ਸੀ ਤੇ ਕਿਰਤੀ ਦਾ ਕਾਮਾ ਆਪਣੇ ਰੁਪਏ ਆਪਣੀ ਚਾਦਰ ਵਿੱਚ ਬੰਨ੍ਹ ਰਿਹਾ ਸੀ। ਸਾਰੇ ਵਾਤਾਵਰਣ ਵਿੱਚੋਂ ਮਹਿਕ ਆਉਂਦੀ ਪ੍ਰਤੀਤ ਹੋ ਰਹੀ ਸੀ। ਤਿੰਨੇ ਖੁਸ਼ੀ ਵਿੱਚ ਝੂਮ ਰਹੇ ਸਨ ਤੇ ਮਾਇਆ ਉਨ੍ਹਾਂ ਦੇ ਪੈਰਾਂ ਵਿੱਚ ਪਈ ਸੀ। ਝੰਡੂ ਇਹ ਸਾਰਾ ਨਜ਼ਾਰਾ ਵੇਖ ਰਿਹਾ ਸੀ। ਖ਼ੁਸ਼ ਵੀ ਹੋ ਰਿਹਾ ਸੀ ਤੇ ਅਮਰ ਸਿੰਘ ਦੇ ਬਲਿਹਾਰੇ ਵੀ ਜਾ ਰਿਹਾ ਸੀ।

# ਅਭਿਆਸ

1. ਲਿਖੋ—ਚੰਗੇ ਰੱਜੇ ਸੰਤੋਖੀ ਕਿਰਤੀਆਂ ਨਾਲ ਰਲ ਕੇ ਕਿਸਮਤ ਨਹੀਂ ਖੁਲ੍ਹੇਗੀ ਤਾਂ ਕੱਦ ਖੁੱਲ੍ਹੇਗੀ।

2. ਦੱਸੋ— (1) ਹਾਕਮ ਸਿੰਘ ਦੇ ਕਿੰਨੇ ਪੁੱਤਰ ਸਨ ?
(2) ਹਵੇਲੀ ਵਿੱਚ ਖ਼ਾਸ ਚੀਜ਼ਾਂ ਕੀ ਸਨ ?
(3) ਹਾਕਮ ਸਿੰਘ ਦੇ ਛੋਟੇ ਲੜਕੇ ਕੀ ਕਰਦੇ ਸਨ ?
(4) ਵੱਡੇ ਪੁੱਤਰ ਦਾ ਕੀ ਨਾਂ ਸੀ ?
(5) ਅਮਰ ਸਿੰਘ ਦੇ ਹਿੱਸੇ ਕਿਹੋ ਜਿਹਾ ਥਾਂ ਆਇਆ ?
(6) ਚਾਟੀ ਵਿੱਚੋਂ ਕੀ ਨਿਕਲਿਆ ?
(7) ਰੁਪਿਆਂ ਦੀਆਂ ਕਿੰਨੀਆਂ ਢੇਰੀਆਂ ਕੀਤੀਆਂ ਗਈਆਂ ?
(8) ਕਿਸ ਕਿਸ ਵਿੱਚ ਰੁਪਿਆ ਵੰਡਿਆ ਗਿਆ ?

3. ਵਾਕ ਪੂਰੇ ਕਰੋ :—
(1) ਹਾਕਮ ਸਿੰਘ ਨਾ ਚਾਹੁੰਦਿਆਂ ਵੀ ਥਾਂ ..........................
(2) ਤਿੰਨਾਂ ਪੁੱਤਰਾਂ ਨੇ ਹਾਕਮ ਸਿੰਘ ਦੀ ਇੱਕ ਨਾ ਸੁਣੀ ਤੇ ..............
(3) ਕਬਰ ਢਾਉਣੀ ਚੰਗੀ ਨਹੀਂ ਹੁੰਦੀ ਸ਼ਾਇਦ ......................
(4) ਇਹ ਕਿਰਤੀ ਦੇ ਪੁੱਤਰ ਹਨ ................................
(5) ਇਹ ਥਾਂ ਪਵਿੱਤਰ ਹੈ, ਕਿਉਂਕਿ ..............................

4. ਖ਼ਾਲੀ ਥਾਂ ਭਰੋ :—
(1) ਤੇਰਾ ਗੁਣਾ ............................ ਵਧੀਆ ਪਿਆ ਏ।
(2) ਚਾਟੀ ਦੀਆਂ ...................... ਭਾਵੇਂ ਲੱਭ ਪੈਣ।
(3) ਤੈਨੂੰ ਦੱਬਿਆ ਹੋਇਆ ਧਨ ਸੁੰਘ ਕੇ .............. ਆਉਂਦਾ ਹੈ।
(4) ਤੂੰ ਰੱਬ ਦਾ ਨਾਂ ਲੈ ਕੇ ...................... ਪੱਧਰਾ ਕਰ।
(5) ਅੱਜ ਤੇਰਾ ਦਿਲ ................. ਕਰਨ ਨੂੰ ਨਹੀਂ ਕਰਦਾ।

5. ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—
ਗੁਣਾ, ਵੱਖਰਾ, ਧਰਤੀ, ਸਪੱਸ਼ਟ, ਅਕ੍ਰਿਤਘਣ।

6. ਕਰੋ—ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਲਿਖੋ।



ਪਾਠ ਸਤਾਈਵਾਂ

# ਮੈਰਾਥਨ ਦੀ ਦੌੜ



ਪੁਰਾਣੇ ਸਮੇਂ ਵਿੱਚ ਸਾਰੀ ਦੁਨੀਆਂ ਦਾ ਹਰ ਦੇਸ਼ ਛੋਟੇ ਛੋਟੇ ਰਾਜਾ ਵਿੱਚ ਵੰਡਿਆ ਹੋਇਆ ਸੀ । ਆਮ ਕਰਕੇ ਰਾਜਾਂ ਦੀ ਵੰਡ ਨਿੱਕੀਆਂ ਨਿੱਕੀਆਂ ਪਹਾੜੀਆਂ ਨਾਲ ਕੀਤੀ ਹੋਈ ਹੁੰਦੀ ਸੀ । ਭਾਵ ਇੱਕ ਪਹਾੜੀ ਤੋਂ ਦੂਜੀ ਪਹਾੜੀ ਤੱਕ ਇੱਕ ਦਾ ਰਾਜ ਹੁੰਦਾ ਸੀ । ਦੂਜੀ ਤੋਂ ਤੀਜੀ ਪਹਾੜੀ ਤੱਕ ਕਿਸੇ ਹੋਰ ਦਾ । ਪਹਾੜੀ ਸੁਰੱਖਿਆ ਲਈ ਵੀ ਬੜੀ ਗੁਣਕਾਰੀ ਸੀ, ਕਿਉਂਕਿ ਪਹਾੜੀਆਂ ਵੈਰੀਆਂ ਦੇ ਹਮਲਿਆਂ ਨੂੰ ਰੋਕ ਲਿਆ ਕਰਦੀਆਂ ਸਨ ।

ਪ੍ਰਾਚੀਨ ਯੂਨਾਨ ਵਿੱਚ ਓਲੰਪੀਆ ਨਾਂ ਦਾ ਪਹਾੜ ਸੀ । ਉਨ੍ਹਾਂ ਦਿਨਾਂ ਵਿੱਚ ਅੱਜ ਨਾਲੋਂ ਕਈ ਗੁਣਾਂ ਵੱਧ ਰਿਸ਼ਟ-ਪੁਸ਼ਟ ਸਰੀਰ ਦੀ

ਲੋੜ ਹੁੰਦੀ ਸੀ, ਕਿਉਂਕਿ ਸ਼ਿਕਾਰ ਅਤੇ ਖੇਤੀ ਆਦਿ ਸਾਧਨਾਂ ਨਾਲ ਹੀ ਉਪਜੀਵਕਾ ਕਮਾਈ ਜਾ ਸਕਦੀ ਸੀ । ਆਉਣ ਜਾਣ ਦੇ ਸਾਧਨ ਨਹੀਂ ਸਨ । ਪੈਦਲ ਹੀ ਆਉਣਾ ਜਾਣਾ ਪੈਂਦਾ ਸੀ । ਸਮਾਂ ਵੀ ਵਧੇਰੇ ਸੀ, ਇਸ ਲਈ ਉਸ ਸਮੇਂ ਲੋਕਾਂ ਵਿੱਚ ਖੇਡਣ ਕੁੱਦਣ ਦਾ ਬੜਾ ਸ਼ੌਕ ਸੀ । ਇਸ ਲਈ ਓਲੰਪੀਆ ਪਹਾੜ ਦਾ ਪੈਰਾਂ ਵਿੱਚ ਖੇਡਣ ਕੁੱਦਣ ਦੇ ਮੁਕਾਬਲੇ ਹੁੰਦੇ ਰਹਿੰਦੇ ਸਨ, ਜਿਨ੍ਹਾਂ ਵਿੱਚ ਸਭ ਰਾਜਾਂ ਦੇ ਖਿਡਾਰੀ ਭਾਗ ਲੈਂਦੇ ਸਨ । ਇਸ ਖੇਡਣ ਕੁੱਦਣ ਦੇ ਮੁਕਾਬਲੇ ਨੂੰ ਔਲਿਮਪਿਕ ਕਹਿੰਦੇ ਸਨ ਤੇ ਅੱਜ ਕੱਲ ਵੀ ਦੁਨੀਆਂ ਜਾਂ ਵਿਸ਼ਵ ਦੇ ਖੇਡਣ ਕੁੱਦਣ ਦੇ ਮੁਕਾਬਲਿਆਂ ਨੂੰ ਔਲਿਮਪਿਕ ਕਿਹਾ ਜਾਂਦਾ ਹੈ । ਔਲਿਮਪਿਕ ਵਿੱਚ ਕੁਸ਼ਤੀ, ਤੈਰਾਕੀ, ਹਾਕੀ, ਫ਼ੁਟਬਾਲ, ਮੁੱਕਾਬਾਜ਼ੀ, ਉੱਚੀ ਤੇ ਲੰਮੀ ਛਾਲ, ਭਾਰ ਚੁੱਕਣਾ, ਨੇਜ਼ਾ, ਡਿਸਕਸ, ਕਈ ਭਾਂਤ ਦੀਆਂ ਦੌੜਾਂ ਆਦਿ ਕਈ ਪ੍ਰਕਾਰ ਦੇ ਮੁਕਾਬਲੇ ਹੁੰਦੇ ਹਨ ।

ਇੱਕ ਸਮੇਂ ਇੱਕ ਵਾਰੀ ਈਰਾਨ ਦਾ ਰਾਜਾ ਦਾਰਾ ਯੂਨਾਨੀਆਂ ਨਾਲ ਬਹੁਤ ਨਰਾਜ਼ ਹੋ ਗਿਆ । ਯੂਨਾਨ ਦੇਸ਼ ਦੇ ਯੋਧੇ ਬੜੇ ਬਹਾਦਰ ਸਨ, ਇਸ ਲਈ ਦਾਰਾ ਬਹੁਤ ਵੱਡੀ ਗਿਣਤੀ ਵਿੱਚ ਫੌਜ ਲੈ ਕੇ ਜਹਾਜ਼ਾਂ ਰਾਹੀਂ ਯੂਨਾਨ ਪੁੱਜ ਗਿਆ । ਉਸ ਦੇ ਰਾਹ ਵਿੱਚ ਸਭ ਤੋਂ ਪਹਿਲਾਂ ਯੂਨਾਨ ਦਾ ਏਥਨ ਸ਼ਹਿਰ ਆਉਂਦਾ ਸੀ, ਇਸ ਲਈ ਪਹਿਲਾਂ ਏਥਨ ਨੂੰ ਜਿਤਣਾ ਬਹੁਤ ਜ਼ਰੂਰੀ ਸੀ ।

ਜਦ ਏਥਨ ਨਿਵਾਸੀਆਂ ਨੂੰ ਇਹ ਪਤਾ ਲੱਗਾ ਕਿ ਦਾਰਾ ਬਹੁਤ ਸਾਰੀ ਫ਼ੌਜ ਲੈ ਕੇ ਉਨ੍ਹਾਂ ਉੱਤੇ ਚੜ੍ਹ ਆਇਆ ਹੈ, ਤਾਂ ਉਹ ਬਹੁਤ ਘਬਰਾ ਗਏ । ਦਾਰੇ ਦੀ ਫ਼ੌਜ ਬਹੁਤ ਸੀ । ਉਨ੍ਹਾਂ ਨੇ ਸੋਚਿਆ ਕਿ ਉਹ ਇਕੱਲੇ ਦਾਰੇ ਦੀ ਵੱਡੀ ਸਾਰੀ ਫ਼ੌਜ ਨੂੰ ਹਰਾ ਨਹੀਂ ਸਕਣਗੇ । ਉਨ੍ਹਾਂ ਨੂੰ ਕਿਸੇ ਦੀ ਸਹਾਇਤਾ ਲੈਣੀ ਪਵੇਗੀ । ਉਨ੍ਹਾਂ ਨੇ ਰਾਜਾ ਸਪਾਰਟਾ ਤੋਂ ਸਹਾਇਤਾ ਲੈਣ ਦਾ ਵਿਚਾਰ ਬਣਾਇਆ ।

ਉਸ ਵੇਲੇ ਸਪਾਰਟਾ ਦੇ ਯੋਧਿਆਂ ਵਰਗੇ ਹੋਰ ਯੋਧੇ ਕਿਸੇ ਦੇਸ਼ ਵਿੱਚ ਨਹੀਂ ਸਨ । ਸਪਾਰਟਾ ਏਥਨ ਤੋਂ ਇੱਕ ਸੌ ਬਾਨਵੇਂ ਕਿਲੋਮੀਟਰ

ਦੂਰ ਸੀ । ਰਾਹ ਪਹਾੜੀ ਤੇ ਅਗੜਾ ਦੁਗੜਾ ਸੀ ' ਉੱਥੇ ਘੋੜੇ ਤੇ ਵੀ ਨਹੀਂ ਜਾਇਆ ਜਾ ਸਕਦਾ ਸੀ । ਕੇਵਲ ਪੈਦਲ ਹੀ ਜਾਇਆ ਜਾ ਸਕਦਾ ਸੀ, ਪਰ ਸਮਾਂ ਬਹੁਤ ਥੋੜ੍ਹਾ ਸੀ । ਏਥਨ ਵਾਲਿਆਂ ਨੂੰ ਇਹ ਪੱਕਾ ਨਿਸਚਾ ਸੀ ਕਿ ਜੇ ਸਪਾਰਟਾ ਵਾਲਿਆਂ ਨੂੰ ਇਸ ਲੜਾਈ ਦੀ ਖ਼ਬਰ ਮਿਲ ਜਾਵੇ, ਤਾਂ ਉਹ ਜ਼ਰੂਰ ਉਨ੍ਹਾਂ ਦੀ ਮੱਦਦ ਕਰਨਗੇ । ਪਰ ਐਨੀ ਦੂਰ ਸੁਨੇਹਾ ਪਹੁੰਚਾਉਣ ਦੀ ਬੜੀ ਭਾਰੀ ਸਮੱਸਿਆ ਸੀ ।

ਸੁਨੇਹਾ ਪਹੁੰਚਾਉਣ ਦਾ ਕੰਮ ਕਰਨ ਲਈ ਕਈ ਨੌਜਵਾਨ ਤਿਆਰ ਹੋ ਗਏ । ਪਰ ਅੰਤ ਵਿੱਚ ਫਿਜੀ ਪੀਡੀਜ ਨੌਜਵਾਨ ਚੁਣਿਆ ਗਿਆ, ਕਿਉਂਕਿ ਉਹ ਬਹੁਤ ਦਲੇਰ ਤੇ ਬਹਾਦਰ ਸੀ ਤੇ ਇਸ ਸਾਲ ਔਲਿਮਪਿਕ ਦੀਆਂ ਦੌੜਾਂ ਵਿੱਚ ਪਹਿਲੇ ਨੰਬਰ ਤੇ ਆਇਆ ਸੀ ।

ਆਪਣੇ ਦੇਸ਼ ਦੀ ਅਜ਼ਾਦੀ ਤੋਂ ਉਹ ਆਪਣੀ ਜਾਨ ਕੁਰਬਾਨ ਕਰਨ ਨੂੰ ਤਿਆਰ ਸੀ । ਇਸ ਕਰਕੇ ਉਸ ਨੇ ਇਹ ਕਠਨ ਕੰਮ ਆਪਣੇ ਜ਼ੁੰਮੇਂ ਲੈ ਲਿਆ ।

ਉਹ ਸੁਨੇਹਾ ਲੈ ਕੇ ਦੌੜ ਪਿਆ । ਦੋ ਦਿਨ ਤੇ ਦੋ ਰਾਤਾਂ ਲਗਾਤਾਰ ਦੌੜਦਾ ਰਿਹਾ । ਰਾਹ ਵਿੱਚ ਕਈ ਨਦੀਆਂ ਆਈਆਂ । ਉਸ ਨੇ ਸਭ ਤਰ ਕੇ ਪਾਰ ਕੀਤੀਆਂ । ਉੱਚੀਆਂ ਉੱਚੀਆਂ ਪਹਾੜੀਆਂ ਉੱਤੇ ਚੜ੍ਹਦਿਆਂ ਤੇ ਲਹਿੰਦਿਆਂ ਉਸ ਦੀਆਂ ਲੱਤਾਂ ਤੇ ਪੈਰ ਲਹੂ ਲੁਹਾਣ ਹੋ ਗਏ । ਉਹ ਥੱਕ ਕੇ ਚੂਰ ਹੋ ਗਿਆ । ਕਈ ਵਾਰੀ ਉਸ ਨੇ ਅਰਾਮ ਕਰਨਾ ਚਾਹਿਆ, ਪਰ ਇਸ ਡਰ ਤੋਂ ਕਿ ਜੇ ਉਹ ਵੇਲੇ ਸਿਰ ਸਪਾਰਟਾ ਨਾ ਪੁੱਜਾ ਅਤੇ ਸਪਾਰਟਾ ਵਾਲਿਆਂ ਦੀ ਸਹਾਇਤਾ ਨਾ ਪੁੱਜੀ ਤਾਂ ਉਸ ਦਾ ਦੇਸ਼ ਸਦਾ ਲਈ ਦਾਰਾ ਦਾ ਗ਼ੁਲਾਮ ਬਣ ਜਾਵੇਗਾ ।

ਉਸ ਦੇ ਅੰਦਰ ਅਣਖ ਜਾਗੀ । ਦੇਸ਼–ਪਿਆਰ ਹੋਰ ਤੇਜ਼ ਹੋ ਗਿਆ ਤੇ ਉਸ ਨੇ ਆਪਣੇ ਆਪ ਨੂੰ ਹੌਸਲਾ ਦਿੱਤਾ, 'ਯੂਨਾਨੀ ਗ਼ੁਲਾਮ ਹੋ ਕੇ ਨਹੀਂ ਰਹਿਣਗੇ । ਮੈਂ ਦੇਸ਼ ਨੂੰ ਗ਼ੁਲਾਮ ਨਹੀਂ ਹੋਣ ਦਿਆਂਗਾ, ਭਾਵੇਂ ਮੇਰੀ ਜਾਨ ਨਿਕਲ ਜਾਵੇ । ਮੈਂ ਅਰਾਮ ਨਹੀਂ ਕਰਾਂਗਾ । ਮੈਂ ਵੇਲੇ ਸਿਰ ਸੁਨੇਹਾ ਜ਼ਰੂਰ ਪਹੁੰਚਾਵਾਂਗਾ ।' ਇਉਂ ਫ਼ੈਸਲਾ ਕਰਦਾ ਉਹ

ਲਗਾਤਾਰ ਦੌੜਦਾ ਗਿਆ ਤੇ ਅਠਤਾਲੀ ਘੰਟਿਆਂ ਵਿੱਚ ਸਪਾਰਟਾ ਪੁੱਜ ਗਿਆ ।

ਉਸ ਨੂੰ ਸਾਹ ਚੜ੍ਹਿਆ ਹੋਇਆ ਸੀ । ਉਸ ਸਾਹੋ ਸਾਹ ਹੋਏ ਨੇ ਰਾਜ ਦਰਬਾਰ ਵਿੱਚ ਜਾਕੇ ਕਿਹਾ, 'ਈਰਾਨੀ ਦੇਸ਼ ਤੇ ਚੜ੍ਹ ਆਏ ਹਨ । ਸਮੁੰਦਰ ਦੇ ਕਿਨਾਰੇ ਮੈਰਾਥਨ ਦੇ ਕੋਲ ਉਸ ਦੀ ਸੈਨਾ ਨੇ ਡੇਰੇ ਲਾ ਲਏ ਹਨ, ਜੇ ਤੁਹਾਡੀ ਮੱਦਦ ਵੇਲੇ ਸਿਰ ਨਾ ਪੁੱਜੀ ਤਾਂ ਯੂਨਾਨ ਸਦਾ ਲਈ ਗ਼ੁਲਾਮ ਹੋ ਜਾਏਗਾ । ਸਪਾਰਟਾ ਵਾਸੀਓ ! ਦੱਸੋ ਕੀ ਕਹਿੰਦੇ ਹੋ ? ਕੀ ਤੁਸੀਂ ਸਾਡੀ ਸਹਾਇਤਾ ਕਰੋਗੇ ?'

ਸਪਾਰਟਾ ਵਾਲਿਆਂ ਨੇ ਉੱਤਰ ਦਿੱਤਾ, 'ਅਸੀਂ ਚਲਾਂਗੇ । ਅਸੀਂ ਜ਼ਰੂਰ ਸਹਾਇਤਾ ਕਰਾਂਗੇ । ਯੂਨਾਨ ਨੂੰ ਗ਼ੁਲਾਮ ਨਹੀਂ ਹੋਣ ਦਿਆਂਗੇ । ਅਸੀਂ ਪੂਰਨਮਾਸ਼ੀ ਤੱਕ ਅੱਪੜਾਂਗੇ ।'

ਉਸ ਨੇ ਥੋੜ੍ਹਾ ਜਿਹਾ ਅਰਾਮ ਕੀਤਾ ਤੇ ਫੇਰ ਏਥਨ ਵੱਲ ਦੌੜ ਪਿਆ ਤੇ ਬਹੁਤ ਛੇਤੀ ਆਪਣੇ ਦੇਸ਼ ਏਥਨ ਪੁੱਜ ਗਿਆ । ਇਹ ਸੁਨੇਹਾ ਸੁਣ ਕੇ ਏਥਨ ਵਾਲਿਆਂ ਦੇ ਦਿਲ ਦੂਗਣੇ ਹੋ ਗਏ । ਉਨ੍ਹਾਂ ਵਿੱਚ ਅਥਾਹ ਬੱਲ ਆ ਗਿਆ । ਇਸ ਲਈ ਉਹ ਇਕੱਲੇ ਹੀ ਸਪਾਰਟਾ ਵਾਸੀਆਂ ਨੂੰ ਉਡੀਕੇ ਬਿਨਾਂ ਮੈਰਾਥਨ ਵੱਲ ਦਾਰੇ ਦੀ ਫ਼ੌਜ ਨੂੰ ਰੋਕਣ ਲਈ ਤੁਰ ਪਏ ।

ਭਾਵੇਂ ਫਿਜੀ ਪੀਡੀਜ ਥੱਕਿਆ ਹੋਇਆ ਸੀ, ਪਰ ਫੇਰ ਵੀ ਉਹ ਆਪਣਾ ਭਾਲਾ ਤੇ ਢਾਲ ਲੈ ਕੇ ਤੁਰ ਪਿਆ । ਮੈਰਾਥਨ ਵਿੱਚ ਬੜੇ ਘਮਸਾਨ ਦਾ ਯੁੱਧ ਹੋਇਆ । ਈਰਾਨੀਆਂ ਦੀ ਫ਼ੌਜ ਬਹੁਤ ਵੱਡੀ ਸੀ, ਪਰ ਫੇਰ ਵੀ ਉਹ ਹਾਰ ਗਏ । ਏਥਨ ਵਾਲੇ ਜਿੱਤ ਗਏ । ਜਦ ਸਪਾਰਟਾ ਵਾਲੇ ਪੁੱਜੇ ਤਾਂ ਦਾਰਾ ਆਪਣੀਆ ਫ਼ੌਜਾਂ ਲੈ ਕੇ ਦੌੜ ਗਿਆ ਸੀ ।

ਯੂਨਾਨੀ ਇਸ ਖ਼ੁਸ਼ੀ ਦਾ ਸੰਦੇਸ਼ ਝੱਟਪੱਟ ਏਥਨ ਪਹੁੰਚਾਉਣਾ ਚਾਹੁੰਦੇ ਸਨ । ਇਸ ਖ਼ੁਸ਼ੀ ਦੀ ਖ਼ਬਰ ਨੂੰ ਏਥਨ ਪਹੁੰਚਾਉਣ ਲਈ ਵੀ ਫਿਜੀ ਪੀਡੀਜ ਨੂੰ ਹੀ ਚੁਣਿਆ ਗਿਆ ।

ਉਹ ਬਹੁਤ ਹੀ ਥੱਕਿਆ ਹੋਇਆ ਸੀ, ਪਰ ਫੇਰ ਵੀ ਦੌੜ ਪਿਆ । ਮੈਰਾਥਨ ਤੋਂ ਏਥਨ ਸ਼ਹਿਰ ਪੈਂਤੀ ਕਿਲੋਮੀਟਰ ਦੂਰ ਸੀ । ਫਿਜੀ ਪੀਡੀਜ ਤੇਜ਼ੀ ਨਾਲ ਇਹ ਖਬਰ ਦੇਣ ਲਈ ਦੌੜਿਆ ਗਿਆ । ਜਦ ਉਹ ਏਥਨ ਦੇ ਬਾਹਰਲੇ ਦਰਵਾਜ਼ ਲਾਗੇ ਪੁੱਜਾ ਤਾਂ ਉਹ ਬਹੁਤ ਥੱਕ ਚੁੱਕਾ ਸੀ । ਉਸ ਦੇ ਪੈਰ ਲੜਖੜਾ ਰਹੇ ਸਨ । ਨਗਰ ਦਾ ਫਾਟਕ ਬੰਦ ਸੀ । ਉਹ ਉੱਚੀ ਸਾਰੀ ਬੋਲਿਆ, 'ਏਥਨ ਦੀ ਜੈ ਹੋਵੇ । ਦੁਸ਼ਮਣ ਹਾਰ ਗਿਆ । ਸਾਡੀ ਜਿੱਤ ਹੋ ਗਈ ਹੈ । ਫਾਟਕ ਖੋਲ੍ਹੋ ਤੇ ਖ਼ੁਸ਼ੀਆਂ ਮਨਾਓ ।'

ਫਿਜੀ ਪੀਡੀਜ ਦੀ ਅਵਾਜ਼ ਪਛਾਣ ਕੇ ਏਥਨ ਵਾਲਿਆਂ ਨੇ ਦਰਵਾਜ਼ਾ ਖੋਲ੍ਹਿਆ । ਉਹ ਬਹੁਤ ਥੱਕ ਚੁੱਕਾ ਸੀ । ਉਸ ਦਾ ਮੂੰਹ ਸੁੱਕਾ ਹੋਇਆ ਸੀ । ਉਸ ਦਾ ਸਾਹ ਉਖੜਿਆ ਹੋਇਆ ਸੀ । ਉਹ ਬਹੁਤ ਹੌਲੀ ਬੋਲਿਆ, 'ਈਰਾਨੀ ਹਾਰ ਗਏ । ਅਸੀਂ ਗ਼ੁਲਾਮ ਹੋਣੋਂ ਬੱਚ ਗਏ' । ਬਸ ਇਹ ਕਹਿੰਦਾ ਹੋਇਆ ਉਹ ਬਹਾਦਰ ਨੌਜਵਾਨ ਏਥਨ ਵਾਸੀਆਂ ਦੀਆਂ ਬਾਹਾਂ ਵਿੱਚ ਡਿੱਗ ਪਿਆ ਤੇ ਫੇਰ ਕਦੀ ਨਾ ਉੱਠਿਆ ।

ਉਸ ਦਾ ਨਾਂ ਅਮਰ ਹੈ । ਅੱਜ ਵੀ ਔਲਿਮਪਿਕ ਦੀ ਲੰਮੀ ਦੌੜ ਨੂੰ ਮੈਰਾਥਨ ਦੀ ਦੌੜ ਕਿਹਾ ਜਾਂਦਾ ਹੈ ।

## ਅਭਿਆਸ

1. ਲਿਖੋ—ਯੂਨਾਨੀ ਗੁਲਾਮ ਹੋ ਕੇ ਨਹੀਂ ਰਹਿਣਗੇ । ਮੈਂ ਦੇਸ਼ ਨੂੰ ਗ਼ੁਲਾਮ ਨਹੀਂ ਹੋਣ ਦਿਆਂਗਾ ਭਾਵੇਂ ਮੇਰੀ ਜਾਨ ਨਿਕਲ ਜਾਵੇ ।

2. ਦੱਸੋ—(1) ਨਿੱਕੇ ਨਿੱਕੇ ਰਾਜ ਕਿਸ ਚੀਜ਼ ਦੀ ਸਹਾਇਤਾ ਨਾਲ ਵੱਡੇ ਹੋਏ ਹੁੰਦੇ ਸਨ ?

(2) ਓਲੰਪੀਆ ਕਿਹੜੇ ਦੇਸ਼ ਦਾ ਪਹਾੜ ਸੀ ?

(3) ਉਪਜੀਵਕਾ ਦੇ ਮੁੱਖ ਸਾਧਨ ਕੀ ਸਨ ?

(4) ਸਫਰ ਕਿਸ ਤਰ੍ਹਾਂ ਕਰਨਾ ਪੈਂਦਾ ਸੀ ?

(5) ਔਲਿਮਪਿਕ ਵਿੱਚ ਕਿਹੜੀਆਂ ਖੇਡਾਂ ਦੇ ਮੁਕਾਬਲੇ ਹੁੰਦੇ ਹਨ ?

(6) ਏਥਨ ਵਾਸੀਆਂ ਉੱਤੇ ਕਿਸ ਨੇ ਚੜ੍ਹਾਈ ਕੀਤੀ ਸੀ ?

(7) ਏਥਨ ਵਾਲਿਆਂ ਨੇ ਕਿਸ ਤੋਂ ਸਹਾਇਤਾ ਲੈਣੀ ਚਾਹੀ ?

(8) ਸਪਾਰਟਾ ਏਥਨ ਤੋਂ ਕਿੰਨੀ ਦੂਰ ਸੀ ?

(9) ਕਿਹੜਾ ਨੌਜੁਆਨ ਸਪਾਰਟਾ ਸੁਨੇਹਾ ਪਹੁੰਚਾਉਣ ਲਈ ਚੁਣਿਆ ਗਿਆ ?

(10) ਉਸ ਨੂੰ ਕਿੰਨਾ ਸਮਾਂ ਲੱਗਾ ?

(11) ਫਿਜੀ ਪੀਡੀਜ ਸਪਾਰਟਾ ਕਿੰਨੇ ਘੰਟਿਆਂ ਵਿੱਚ ਪੁੱਜਾ ?

(12) ਦਾਰੇ ਦੀਆਂ ਫ਼ੌਜਾਂ ਨੇ ਕਿੱਥੇ ਚੜ੍ਹਾਈ ਕੀਤੀ ਸੀ ?

(13) ਮੈਰਾਥਨ ਤੋਂ ਏਥਨ ਕਿੰਨੀ ਦੂਰ ਸੀ ?

(14) ਏਥਨ ਵਾਲਿਆਂ ਨੇ ਫਾਟਕ ਕਿਉਂ ਬੰਦ ਕੀਤਾ ਹੋਇਆ ਸੀ ?

(15) ਫੀਜੀ ਪੀਡੀਜ ਦਾ ਅੰਤ ਕਿਵੇਂ ਹੋਇਆ ?

**3. ਦਿੱਤੇ ਸ਼ਬਦਾਂ ਵਿੱਚੋਂ ਠੀਕ ਸ਼ਬਦ ਵਰਤ ਕੇ ਖ਼ਾਲੀ ਥਾਂ ਭਰੋ :–**

(1) ਪਹਾੜੀ.......ਲਈ ਵੀ ਬੜੀ ਗੁਣਕਾਰੀ ਸੀ । (ਸੁਰੱਖਿਆ/ਹਮਲੇ)

(2) ਓਲੰਪੀਆ ਨਾਂ ਦਾ .................. ਸੀ । (ਪਹਾੜ/ਦਰਿਆ)

(3) ਕੇਵਲ .........ਹੀ ਜਾਇਆ ਜਾ ਸਕਦਾ ਸੀ । (ਪੈਦਲ/ਘੋੜੇ ਤੇ)

(4) ਯੂਨਾਨੀ .............ਹੋ ਕੇ ਨਹੀਂ ਰਹਿਣਗੇ । (ਗ਼ੁਲਾਮ/ਆਜ਼ਾਦ)

(5) ਉਸ ਦੇ ............ਲੜਖੜਾ ਰਹੇ ਸਨ । (ਪੈਰ/ਹੱਥ)

**4. ਸ਼ਬਦਾਂ ਦੇ ਵਾਕ ਬਣਾਓ :–**

ਹਮਲਾ, ਮੁਕਾਬਲਾ, ਗਿਣਤੀ, ਜ਼ਰੂਰੀ, ਸਹਾਇਤਾ, ਕੁਰਬਾਨ, ਅਰਾਮ ।

**5. ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਵਾਂਗ ਅੱਗੇ ਨਵੇਂ ਸ਼ਬਦ ਲਿਖੋ :–**

| | |
|---|---|
| ਜਹਾਜ਼ | ਜਹਾਜ਼ਾਂ |
| ਤਾਜ | ............................ |
| ਤਾਰ | ............................ |
| ਬਹਾਰ | ............................ |
| ਸਤਾਰ | ............................ |
| ਲੁਹਾਰ | ............................ |



ਪਾਠ ਅਠਾਈਵਾਂ

# ਕਵੀ ਦਰਬਾਰ



ਅਧਿਆਪਕ ਕਮਰੇ ਵਿੱਚ ਆਇਆ । ਵਿਦਿਆਰਥੀਆਂ ਨੇ ਖੜ੍ਹੇ ਹੋ ਕੇ ਸੁਆਗਤ ਕੀਤਾ । ਅਧਿਆਪਕ ਨੇ ਕਿਹਾ ਕਿ ਅੱਜ ਅਸੀਂ ਕਵੀ ਦਰਬਾਰ ਕਰ ਰਹੇ ਹਾਂ । ਮੇਰੇ ਕੋਲ ਚਾਰ ਨਾਂ ਆਏ ਹਨ. ਚਰਨਜੀਤ, ਹਰਬੰਸ, ਹਰਪਾਲ ਤੇ ਸਤਪਾਲ । ਮੈਂ ਪਹਿਲਾਂ ਚਰਨਜੀਤ ਨੂੰ ਆਪਣੀ ਕਵਿਤਾ ਸੁਣਾਉਣ ਲਈ ਕਹਾਂਗਾ । ਸਰਦਾਰ ਹਰੀ ਸਿੰਘ ਨਿਰਨਾਇੱਕ ਹੋਣਗੇ ।

ਚਰਨਜੀਤ—ਪਿਆਰੇ ਅਧਿਆਪਕ ਜੀ ਤੇ ਸਾਥੀਓ ! ਅੱਜ ਦੇ ਕਵੀ ਦਰਬਾਰ ਦੀ ਸਮੱਸਿਆ ਹੈ—'ਸਕੂਲ ਕੋਈ ਨਾ ਦੇਸ ਦੇ ਨਾਲ ਦਾ ਏ' । ਸੁਣੋ ਮੇਰੀ ਕਵਿਤਾ :

ਸਾਡਾ ਸਕੂਲ ਹੈ ਬਹੁਤ ਸੁੰਦਰ,<br>
ਸ਼ਾਨ ਅੱਜਬ ਟੀ-ਸਟਾਲ ਦੀ ਏ ।<br>
ਇੱਥੇ ਬਰਾਂਡੇ ਨੇ ਸਾਰੇ ਬਹੁਤ ਖੁੱਲ੍ਹੇ,

ਸੁੰਦਰ ਇਮਾਰਤ ਸਾਡੇ ਹਾਲ ਦੀ ਏ ।
ਸਾਡੀ ਮੈਡਮ ਪੜ੍ਹਾਂਦੀ ਬਹੁਤ ਵਧੀਆ,
ਚਾਅ ਨਾਲ ਸਭ ਕੁਝ ਸਿਖਾਲਦੀ ਏ ।
ਸਾਰੇ ਸਾਲ ਦਾ ਕੰਮ ਛੇਤੀ ਮੁਕਾ ਦਿੰਦੇ,
ਫ਼ੀਸ ਲੈ ਲੈਂਦੇ ਸਾਰੇ ਸਾਲ ਦੀ ਏ ।
ਹਰ ਕੋਈ ਵੇਲੇ ਸਿਰ ਕੰਮ ਕਰਦਾ,
ਕੋਈ ਆਪਣਾ ਕੰਮ ਨਾ ਟਾਲਦਾ ਏ ।
ਦੇਸ ਪ੍ਰਦੇਸ ਵਲੈਤ ਫਿਰ ਲਓ,
ਸਕੂਲ ਕੋਈ ਨਾ ਏਸ ਦੇ ਨਾਲ ਦਾ ਏ ।

ਵਿਦਿਆਰਥੀਆਂ ਨੇ ਤਾੜੀਆਂ ਵਜਾਈਆਂ ।

ਅਧਿਆਪਕ—ਹੁਣ ਹਰਬੰਸ ਆਪਣੀ ਕਵਿਤਾ ਸੁਣਾਏਗਾ ।

ਹਰਬੰਸ—ਪਿਆਰੇ ਅਧਿਆਪਕ ਜੀ ਤੇ ਹਾਣੀਓ ! ਸੁਣੋ ਮੇਰੀ ਕਵਿਤਾ :

ਬਾਗ ਸਕੂਲ ਦਾ ਬਹੁਤ ਵਧੀਆ,
ਤੇ ਫੁੱਲਾਂ ਦੀ ਸ਼ਾਨ ਕਮਾਲ ਦੀ ਏ ।
ਚਿੱਪਸ ਲਗੀ ਹੈ ਸਾਰੇ ਸਕੂਲ ਅੰਦਰ,
ਜੋ ਅਜਬ ਹੀ ਰੰਗ ਵਿਖਾਲਦੀ ਏ ।
ਇੱਥੋਂ ਸਿੱਖਿਆ ਮਿਲਦੀ ਬਹੁਤ ਉੱਤਮ,
ਸਾਡੇ ਜੀਵਨ ਨੂੰ ਜਿਹੜੀ ਢਾਲਦੀ ਏ ।
ਸਾਡੀ ਮੈਡਮ ਤਾਂ ਹੈ ਬਹੁਤ ਚੰਗੀ,
ਸਾਨੂੰ ਬੱਚਿਆਂ ਵਾਂਗ ਪਾਲਦੀ ਏ ।
ਤਾਹੀਉਂ ਹਰ ਸਾਲ ਸਕੂਲ ਸਾਡਾ,
ਵਧੀਆ ਨਤੀਜਾ ਵਿਖਾਲਦਾ ਏ ।
ਦੇਸ ਪ੍ਰਦੇਸ ਵਲੈਤ ਫਿਰ ਲਓ,
ਸਕੂਲ ਕੋਈ ਨਾ ਏਸ ਦੇ ਨਾਲ ਦਾ ਏ ।

ਵਿਦਿਆਰਥੀਆਂ ਨੇ ਬਹੁਤ ਤਾੜੀਆਂ ਵਜਾਈਆਂ ।

ਅਧਿਆਪਕ—ਹੁਣ ਹਰਪਾਲ ਆਪਣੀ ਕਵਿਤਾ ਸੁਣਾਵੇਗੀ ।

ਹਰਪਾਲ—ਮਾਨਯੋਗ ਅਧਿਆਪਕ ਜੀ ਤੇ ਸਾਥੀਓ ! ਸੁਣੋ ਮੇਰੀ ਕਵਿਤਾ :

ਸਨਮਾਈਕੇ ਵਾਲਾ ਹੈ ਫ਼ਰਨੀਚਰ,
ਬੈਂਚ ਦੀ ਥਾਂ ਕੁਰਸੀ ਕਮਾਲ ਦੀ ਏ ।
ਇੱਥੇ ਖੇਲਣ ਲਈ ਮੈਦਾਨ ਖੁਲ੍ਹਾ,
ਵਧੀਆ ਟੀਮ ਇੱਥੇ ਫੁਟਬਾਲ ਦੀ ਏ ।
ਰੱਸਾ ਟੱਪਦੇ ਤੇ ਪਿੱਠੂ ਖੇਡਦੇ ਹਾਂ,
ਜਦ ਰੁੱਤ ਹੁੰਦੀ ਹੁਨਾਲ ਦੀ ਏ ।
ਕਮਰੇ ਗਰਮ ਕਰਨ ਲਈ ਹੈ ਹੀਟਰ,
ਜਦ ਰੁੱਤ ਆਉਂਦੀ ਸਿਆਲ ਦੀ ਏ ।
ਹਰ ਵਿੱਦਿਆ ਇਹ ਦੇਂਵਦਾ ਏ ।
ਹਰ ਹੁਨਰ ਇਹ ਸਿਖਾਲਦਾ ਏ ।
ਦੇਸ ਪ੍ਰਦੇਸ ਵਲੈਤ ਫਿਰ ਲਓ,
ਸਕੂਲ ਕੋਈ ਨਾ ਏਸ ਦੇ ਨਾਲ ਦਾ ਏ ।

ਸਾਰੇ ਵਿਦਿਆਰਥੀਆਂ ਨੇ ਤਾੜੀਆਂ ਵਜਾਈਆਂ ।

ਅਧਿਆਪਕ—ਹੁਣ ਸਤਪਾਲ ਆਪਣੀ ਕਵਿਤਾ ਸੁਣਾਏਗਾ ।

ਸਤਪਾਲ—ਸਤਿਕਾਰਯੋਗ ਅਧਿਆਪਕ ਜੀ ਤੇ ਹਾਣੀਓ ! ਸੁਣੋ ਮੇਰੀ ਕਵਿਤਾ :

ਸਾਰੇ ਰਲਕੇ ਰਹਿਣ ਇੱਥੇ,
ਕੋਈ ਵੀ ਇੱਥੇ ਲੜਦਾ ਨਹੀਂ ।
ਪੈਰਾਂ ਨੂੰ ਸਾਫ਼ ਕੀਤੇ ਬਿਨਾਂ,
ਕੋਈ ਵੀ ਕਮਰੇ ਵਿੱਚ ਵੜਦਾ ਨਹੀਂ ।
ਸਾਰੇ ਇੱਕ ਦੂਜੇ ਦੀ ਮੱਦਦ ਕਰਦੇ,
ਕੋਈ ਵੀ ਕਿਸੇ ਤੇ ਸੜਦਾ ਨਹੀਂ ।

ਬੱਚੇ ਸਿੱਧੇ ਘਰੋਂ ਸਕੂਲ ਆਉਂਦੇ,
ਕੋਈ ਵੀ ਰਾਹ ਵਿੱਚ ਖੜ੍ਹਦਾ ਨਹੀਂ ।
ਗਰੀਬਾਂ ਨੂੰ ਵਿੱਦਿਆ ਮੁਫ਼ਤ ਦੇ ਕੇ,
ਇਹ ਗਰੀਬਾਂ ਨੂੰ ਸਦਾ ਪਾਲਦਾ ਏ ।
ਦੇਸ ਪ੍ਰਦੇਸ ਵਲੈਤ ਫਿਰ ਲਓ,
ਸਕੂਲ ਕੋਈ ਨਾ ਏਸ ਦੇ ਨਾਲ ਦਾ ਏ ।

ਜਦ ਚਾਰੇ ਆਪਣੀ ਆਪਣੀ ਕਵਿਤਾ ਸੁਣਾ ਚੁੱਕੇ ਤਾਂ ਅਧਿਆਪਕ ਨੇ ਸ: ਹਰੀ ਸਿੰਘ ਨੂੰ ਕਿਹਾ ਕਿ ਆਪਣਾ ਨਿਰਨਾ ਦਿਓ । ਸ: ਹਰੀ ਸਿੰਘ ਨੇ ਕਿਹਾ, 'ਮੁਕਾਬਲਾ ਬਹੁਤ ਸ਼ੱਖ਼ਤ ਸੀ, ਪਰ ਹਰਬੰਸ ਦੀ ਕਵਿਤਾ ਸਭ ਤੋਂ ਵਧੀਆ ਹੈ । ਉਹ ਪਹਿਲੇ ਨੰਬਰ ਤੇ ਆਇਆ ਹੈ ।'
ਸਭ ਨੇ ਤਾੜੀਆਂ ਮਾਰੀਆਂ ।

## ਅਭਿਆਸ

1. **ਲਿਖੋ**—ਗ਼ਰੀਬਾਂ ਨੂੰ ਵਿੱਦਿਆ ਮੁੱਫਤ ਦੇ ਕੇ,
   ਇਹ ਗ਼ਰੀਬਾਂ ਨੂੰ ਸਦਾ ਪਾਲਦਾ ਏ ।
2. **ਦੱਸੋ**— (1) ਕਿੰਨੇ ਬੱਚਿਆਂ ਨੇ ਕਵੀ ਦਰਬਾਰ ਵਿੱਚ ਭਾਗ ਲਿਆ ?
   (2) ਭਾਗ ਲੈਣ ਵਾਲੇ ਬੱਚਿਆਂ ਦੇ ਨਾਂ ਦੱਸੋ ।
   (3) ਹਾਲ ਦੀ ਇਮਾਰਤ ਕਿਹੋ ਜਿਹੀ ਹੈ ?
   (4) ਕੌਣ ਬੱਚਿਆਂ ਵਾਂਗ ਪਾਲਦੀ ਹੈ ?
   (5) ਹੁਨਾਲ ਨੂੰ ਬੱਚੇ ਕਿਹੜੀ ਖੇਡ ਖੇਡਦੇ ਹਨ ?
3. **ਵਾਕ ਪੂਰੇ ਕਰੋ** :—
   (1) ਸਾਡੀ ਮੈਡਮ ਪੜ੍ਹਾਂਦੀ ਹੈ ਬਹੁਤ ਵਧੀਆ ..............................
   (2) ਹਰ ਕੋਈ ਵੇਲੇ ਸਿਰ ਕੰਮ ਕਰਦਾ ..............................
   (3) ਚਿੱਪਸ ਲੱਗੀ ਹੈ ਸਾਰੇ ਸਕੂਲ ਅੰਦਰ ..............................
   (4) ਸਾਰੇ ਰਲਕੇ ਰਹਿਣ ਇੱਥੇ ..............................
   (5) ਕਮਰੇ ਗਰਮ ਕਰਨ ਲਈ ਹੈ ਹੀਟਰ ..............................
4. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ**—ਸਨਮਾਈਕਾ, ਸੁੰਦਰ, ਉੱਤਮ, ਵਿੱਦਿਆ ।
5. **ਕਰੋ**—ਸਾਰੀਆਂ ਕਵਿਤਾਵਾਂ ਜ਼ਬਾਨੀ ਯਾਦ ਕਰੋ ।



## ਪਾਠ ਉੱਨਤੀਵਾਂ

# ਵਾਸਕੋਡੀਗਾਮਾ



ਕੋਲੰਮਬਸ ਭਾਰਤ ਦਾ ਸਮੁੰਦਰੀ ਰਾਹ ਲੱਭਦਾ ਹੋਇਆ ਯੂਰਪ ਤੋਂ ਅਮਰੀਕਾ ਜਾ ਪੁੱਜਾ ਸੀ । ਭਾਰਤ ਦਾ ਸਮੁੰਦਰੀ ਰਾਹ ਅਜੇ ਨਹੀਂ ਲੱਭਾ ਸੀ ।

ਭਾਰਤ ਸੋਨੇ ਦੀ ਚਿੜੀ ਸੀ । ਆਪਣੇ ਵੱਡਮੁੱਲੇ ਹੀਰੇ, ਵੱਡਮੁਲੀਆਂ ਧਾਤਾਂ, ਢਾਕੇ ਦੀ ਮੱਲਮੱਲ, ਰੇਸ਼ਮੀ ਕੱਪੜੇ ਅਤੇ ਸੋਨੇ ਕਾਰਨ ਸਾਰੀ ਦੁਨੀਆਂ ਵਿੱਚ ਬਹੁਤ ਪ੍ਰਸਿੱਧ ਸੀ । ਭਾਰਤ ਦੀ ਪ੍ਰਸਿੱਧੀ ਦਿਨੋ ਦਿਨ ਫੈਲਦੀ ਜਾ ਰਹੀ ਸੀ । ਮਲਾਹ ਭਾਰਤ ਦੀਆਂ ਕਹਾਣੀਆਂ ਸੁਣ ਕੇ ਹੈਰਾਨ ਹੁੰਦੇ ਸਨ ਅਤੇ ਭਾਰਤ ਦਾ ਸਮੁੰਦਰੀ ਰਾਹ ਲੱਭਣ ਲਈ

ਕਈ ਵਿਉਂਤਾਂ ਬਣਾਉਂਦੇ ਸਨ । ਹਰ ਮਲਾਹ ਇਹ ਰਾਹ ਲੱਭ ਕੇ ਨਾਮਣਾ ਖੱਟਣਾ ਚਾਹੁੰਦਾ ਸੀ । ਜਿਸ ਨੇ ਯੂਰਪ ਤੋਂ ਭਾਰਤ ਦਾ ਸਮੁੰਦਰੀ ਰਾਹ ਲੱਭਿਆ, ਉਸ ਦਾ ਨਾਂ ਵਾਸਕੋਡੀਗਾਮਾ ਸੀ ।

ਵਾਸਕੋਡੀਗਾਮਾ ਪੁਰਤਗਾਲ ਦੇਸ਼ ਦਾ ਵਸਨੀਕ ਸੀ । ਉਨ੍ਹਾਂ ਦਿਨਾਂ ਵਿੱਚ ਸਾਰੀ ਦੁਨੀਆਂ ਵਿੱਚੋਂ ਪੁਰਤਗਾਲ ਕੋਲ ਸਭ ਤੋਂ ਚੰਗੇ ਮਲਾਹ ਤੇ ਜਹਾਜ਼ ਸਨ ।

ਪੁਰਤਗਾਲ ਦੇ ਰਾਜੇ ਨੇ ਇੱਕ ਬੇੜੀ ਵਾਲੇ ਨੂੰ ਭਾਰਤ ਦਾ ਸਮੁੰਦਰੀ ਰਾਹ ਪਤਾ ਕਰਨ ਲਈ ਕਿਹਾ । ਉਹ ਕਈ ਬੇੜੀਆਂ ਵਾਲਿਆਂ ਨੂੰ ਮਿਲਿਆ । ਉਸ ਨੇ ਆ ਕੇ ਦੱਸਿਆ ਕਿ ਜੇ ਜਹਾਜ਼ ਅਫ਼ਰੀਕਾ ਦੀ ਦੱਖਣੀ ਨੋਕ ਦਾ ਚੱਕਰ ਲਾ ਕੇ ਜਾਏ, ਤਾਂ ਭਾਰਤ ਦੇ ਸਮੁੰਦਰੀ ਰਾਹ ਦਾ ਪਤਾ ਲੱਗ ਸਕਦਾ ਹੈ ।

ਵਾਸਕੋਡੀਗਾਮਾ ਇਸ ਯਾਤਰਾ ਲਈ ਤਿਆਰ ਹੋ ਗਿਆ । ਉਸ ਨੇ ਪੁਰਤਗਾਲ ਦੀ ਰਾਜਧਾਨੀ ਲਿਸਬਨ ਤੋਂ 1497 ਨੂੰ ਬੜੀ ਸ਼ਾਨ ਨਾਲ ਚੱਲਣ ਦਾ ਫ਼ੈਸਲਾ ਕੀਤਾ । ਉਸ ਦੇ ਬੇੜੇ ਵਿੱਚ ਚਾਰ ਛੋਟੇ ਛੋਟੇ ਜਹਾਜ਼ ਸਨ । ਉਸ ਕੋਲ 100 ਮਲਾਹ ਹਨ । ਇਨ੍ਹਾਂ ਮਲਾਹਾਂ ਲਈ ਤਿੰਨ ਸਾਲ ਦਾ ਭੋਜਨ ਨਾਲ ਰੱਖਿਆ ਗਿਆ ।

ਪੁਰਤਗਾਲ ਦੇ ਰਾਜੇ ਨੇ ਅਫ਼ਰੀਕਾ ਅਤੇ ਭਾਰਤ ਦੇ ਕੁਝ ਵਿਉਪਾਰੀਆਂ ਵੱਲ ਚਿੱਠੀਆਂ ਵੀ ਲਿਖ ਦਿੱਤੀਆਂ । ਬਹੁਤ ਗਿਣਤੀ ਵਿੱਚ ਪੁਰਤਗਾਲੀ ਸਮੁੰਦਰ ਦੇ ਕੰਢੇ ਉਸ ਨੂੰ ਵਿਦਾ ਕਰਨ ਆਏ । ਪਾਦਰੀ ਨੇ ਬਾਈਬਲ ਵਿੱਚੋਂ ਈਸਾਈ-ਬਾਣੀ ਪੜ੍ਹੀ । ਇਉਂ ਵਾਸਕੋਡੀਗਾਮਾ ਨੂੰ ਸਾਰੇ ਦੇਸ਼--ਵਾਸੀਆਂ ਨੇ ਬੜੀ ਸ਼ਾਨ ਸ਼ੌਕਤ ਨਾਲ ਭਾਰਤ ਦਾ ਸਮੁੰਦਰੀ ਰਾਹ ਲੱਭਣ ਲਈ ਤੋਰਿਆ ।

ਅਰੰਭ ਵਿੱਚ ਤਾਂ ਯਾਤਰੂਆਂ ਨੂੰ ਕੋਈ ਕਸ਼ਟ ਨਾ ਹੋਇਆ, ਪਰ ਕੁੱਝ ਦਿਨਾਂ ਮਗਰੋਂ ਐਸਾ ਤੂਫ਼ਾਨ ਆਇਆ ਕਿ ਚਾਰੇ ਜਹਾਜ਼ ਇੱਕ ਦੂਜੇ ਨਾਲੋਂ ਵੱਖ ਹੋ ਗਏ । ਸਾਰੇ ਯਾਤਰੀ ਚਿੰਤਾ ਵਿੱਚ ਘਿਰ ਗਏ । ਕਈ ਤਾਂ ਡਰਦੇ ਰੋਣ ਕੁਰਲਾਉਣ ਲੱਗ ਪਏ । ਰੱਬ ਦੀ ਮਿਹਰ ਨਾਲ

ਫੇਰ ਚਾਰੇ ਜਹਾਜ਼ ਇੱਕ ਥਾਂ ਤੇ ਆ ਮਿਲੇ ।

ਚਾਰ ਮਾਰਚ ਨੂੰ ਇਹ ਬੇੜਾ ਸੇਂਟ ਹੇਲਨਾਦੀਪ ਵਿੱਚ ਪੁੱਜਾ । ਇੱਥੋਂ ਯਾਤਰੀ ਆਪਣੇ ਲਈ ਖਾਣ ਪੀਣ ਵਾਲੀਆਂ ਤਾਜ਼ੀਆਂ ਚੀਜ਼ਾਂ ਲੈਣੀਆਂ ਚਾਹੁੰਦੇ ਸਨ, ਪਰ ਉੱਥੋਂ ਦੇ ਲੋਕਾਂ ਨੇ ਇਨ੍ਹਾਂ ਨਾਲ ਚੰਗਾ ਵਰਤਾਓ ਨਾ ਕੀਤਾ । ਇਹ ਬੇੜਾ ਅੱਗੇ ਤੁਰ ਪਿਆ ।

ਮਲਾਹ ਤੇ ਯਾਤਰੀ ਬਹੁਤ ਨਿਰਾਸ਼ ਹੋ ਗਏ । ਉਨ੍ਹਾਂ ਨੂੰ ਪੱਕਾ ਨਿਸ਼ਚਾ ਹੋ ਗਿਆ ਕਿ ਉਹ ਕਦੀ ਵੀ ਭਾਰਤ ਸਮੁੰਦਰ ਰਾਹੀਂ ਨਹੀਂ ਪੁੱਜ ਸਕਣਗੇ । ਐਨ ਉਸ ਵੇਲੇ ਉਨ੍ਹਾਂ ਨੂੰ ਅਫ਼ਰੀਕਾ ਦੀ ਦੱਖਣੀ ਨੋਕ ਵਿਖਾਈ ਦਿੱਤੀ । ਇਸ ਨੂੰ ਕੇਪ ਆਫ਼ ਗੁੱਡ ਹੋਪ ਕਹਿੰਦੇ ਹਨ, ਕਿਉਂਕਿ ਚੰਗੀ ਆਸ ਦਾ ਇਸ਼ਾਰਾ ਮਿਲਿਆ ਸੀ ।

ਬੇੜਾ ਇਸ ਨੋਕ ਦੁਆਲੇ ਚੱਕਰ ਲਾ ਕੇ ਅਫ਼ਰੀਕਾ ਦੇ ਪੂਰਬੀ ਕੰਢੇ ਦੇ ਨਾਲ ਨਾਲ ਚੱਲਣ ਲੱਗਾ ।

ਇਹ ਯਾਤਰਾ ਬਹੁਤ ਕਠਿਨ ਸੀ, ਇਸ ਲਈ ਯਾਤਰੀ ਬੜੇ ਰੋਂਦੇ ਕੁਰਲਾਂਦੇ ਸਨ । ਉਹ ਹੁਣ ਆਪਣੇ ਘਰ ਮੁੜਨਾ ਚਾਹੁੰਦੇ ਸਨ । ਵਾਸਕੋਡੀਗਾਮਾ ਨੇ ਉਨ੍ਹਾਂ ਨੂੰ ਬੜਾ ਦਲਾਸਾ ਦਿੱਤਾ, ਪਰ ਉਹਨਾਂ ਨੇ ਇੱਕ ਨਾ ਸੁਣੀ । ਅੰਤ ਵਾਸਕੋਡੀਗਾਮਾ ਇਉਂ ਕੜਕਿਆ, 'ਤੁਸੀਂ ਚੰਗੀ ਤਰ੍ਹਾਂ ਚੇਤੇ ਰੱਖੋ ਕਿ ਮੈਂ ਪ੍ਰਣ ਕੀਤਾ ਹੋਇਆ ਹੈ ਕਿ ਮੈਂ ਅੱਗੇ ਵੱਧਦਾ ਜਾਵਾਂਗਾ । ਮੈਂ ਪਿੱਛੇ ਮੁੜਨਾ ਨਹੀਂ ਅਤੇ ਕਿਸੇ ਨੂੰ ਮੁੜਨ ਨਹੀਂ ਦੇਣਾ । ਇਸ ਲਈ ਤੁਹਾਡੇ ਲਈ ਇਹੋ ਚੰਗਾ ਹੈ ਕਿ ਚੁੱਪ ਕਰਕੇ ਤੇ ਹੌਸਲਾ ਕਰਕੇ ਅੱਗੇ ਤੁਰੀ ਜਾਓ । ਜੇ ਤੁਹਾਡੇ ਵਿੱਚੋਂ ਕਿਸੇ ਨੇ ਘਰ ਮੁੜਨ ਦਾ ਨਾਂ ਲਿਆ, ਤਾਂ ਮੈਂ ਉਸ ਨੂੰ ਚੁੱਕ ਕੇ ਸਮੁੰਦਰ ਵਿੱਚ ਸੁੱਟ ਦਿਆਂਗਾ । ਇਹ ਮਰਦਾਂ ਦਾ ਕੰਮ ਨਹੀਂ । ਕੰਮ ਵਿੱਚਕਾਰ ਛੱਡਣਾ ਪਾਪ ਹੈ । ਅਸੀਂ ਭਾਰਤ ਜ਼ਰੂਰ ਪੁੱਜਣਾ ਹੈ । ਹਰ ਹਾਲਤ ਪੁੱਜਣਾ ਹੈ ।'

ਉਸ ਦਾ ਦਬਕਾ ਸੁਣ ਕੇ ਸਾਰੇ ਅੱਗੇ ਤੁਰਦੇ ਗਏ । ਕਈ ਦਿਨ ਬੇੜਾ ਚੱਲਦਾ ਗਿਆ । ਰਾਹ ਵਿੱਚ ਕਈ ਵੱਖ-ਵੱਖ ਦੇਸ਼ ਆਏ । ਵੱਖ-

ਵੱਖ ਸ਼ਹਿਰ ਆਏ । ਨਵੇਂ ਨਵੇਂ ਲੋਕਾਂ ਨਾਲ ਮੇਲ ਹੋਇਆ । ਨਵੇਂ ਨਵੇਂ ਦ੍ਰਿਸ਼ ਵੇਖਣ ਵਿੱਚ ਆਏ । ਵਾਸਕੋਡੀਗਾਮਾ ਇਹਨਾਂ ਸਾਰੇ ਸ਼ਹਿਰਾਂ, ਦੇਸ਼ਾਂ ਤੇ ਦ੍ਰਿਸ਼ਾਂ ਦਾ ਹਾਲ ਆਪਣੀ ਡਾਇਰੀ ਵਿੱਚ ਲਿਖਦਾ ਗਿਆ ।

ਉਹਨਾਂ ਦਿਨਾਂ ਵਿੱਚ ਅਫ਼ਰੀਕਾ ਦੀ ਮਾਲਿੰਟੀ ਬੰਦਰਗਾਹ ਬੜੀ ਚੰਗੀ ਸੀ । ਇੱਥੇ ਉਸ ਨੇ ਕਈ ਜਹਾਜ਼ ਹੀਰਿਆਂ, ਮਸਾਲਿਆਂ ਤੇ ਵੱਡਮੁੱਲੀ ਚੀਜ਼ਾਂ ਨਾਲ ਭਰੇ ਵੇਖੇ, ਜਿਹੜੇ ਹੁਣੇ ਹੀ ਭਾਰਤ ਤੋਂ ਆਏ ਸਨ । ਵਾਸਕੋਡੀਗਾਮਾ ਇਹ ਜਹਾਜ਼ ਵੇਖ ਕੇ ਹੋਰ ਉਤਸਾਹਿਤ ਹੋ ਗਿਆ । ਵਾਸਕੋਡੀਗਾਮਾ ਨੇ ਇਹਨਾਂ ਵਿਉਪਾਰੀਆਂ ਨਾਲ ਗੱਲਬਾਤ ਕੀਤੀ ਤੇ ਆਪਣੇ ਨਾਲ ਇੱਥੋਂ ਇੱਕ ਮਲਾਹ ਵੀ ਲੈ ਲਿਆ, ਜਿਹੜਾ ਭਾਰਤ ਬਾਰੇ ਬਹੁਤ ਕੁਝ ਜਾਣਦਾ ਸੀ ।

28 ਅਪ੍ਰੈਲ 1498 ਨੂੰ ਵਾਸਕੋਡੀਗਾਮਾ ਮਾਲਿੰਟੀ ਬੰਦਰਗਾਹ ਤੋਂ ਭਾਰਤ ਵੱਲ ਤੁਰਿਆ । ਉਸ ਨੂੰ ਅਰਬ ਸਾਗਰ ਪਾਰ ਕਰਨ ਲਈ ਤੇਈ ਦਿਨ ਲੱਗੇ, ਜਦ ਕਿ ਅੱਜ ਕੱਲ੍ਹ ਦੱਸ ਬਾਰਾਂ ਦਿਨ ਲੱਗਦੇ ਹਨ ।

21 ਮਈ 1498 ਨੂੰ ਵਾਸਕੋਡੀਗਾਮਾ ਦਾ ਬੇੜਾ ਭਾਰਤ ਮਾਲਾਬਾਰ ਦੇ ਕੰਢੇ ਕਾਲੀਕਟ ਪੁੱਜਾ ।

ਵਾਸਕੋਡੀਗਾਮਾ ਕਾਲੀਕਟ ਦੇ ਰਾਜੇ ਜਮੋਰਿਨ ਦੇ ਦਰਬਾਰ ਵਿੱਚ ਗਿਆ । ਰਾਜੇ ਨੇ ਉਸ ਦਾ ਬਹੁਤ ਚੰਗਾ ਸੁਆਗਤ ਕੀਤਾ । ਉਸ ਨੇ ਪੁਰਤਗਾਲ ਦੇ ਰਾਜੇ ਦੇ ਨਾਂ ਇੱਕ ਚਿੱਠੀ ਦਿੱਤੀ ਕਿ ਉਸ ਨੂੰ ਪੁਰਤਗਾਲ ਦੇਸ਼ ਨਾਲ ਵਿਉਪਾਰ ਕਰਕੇ ਬੜੀ ਖ਼ੁਸ਼ੀ ਹੋਵੇਗੀ ।

ਵਾਸਕੋਡੀਗਾਮਾ ਚਿੱਠੀ ਲੈ ਕੇ ਸਤੰਬਰ 1499 ਨੂੰ ਲਿਸਬਨ ਪੁੱਜਾ । ਪੁਰਤਗਾਲ ਦੇ ਰਾਜੇ ਅਤੇ ਦੇਸ਼-ਵਾਸੀਆਂ ਨੇ ਉਸ ਦਾ ਨਿੱਘਾ ਸੁਆਗਤ ਕੀਤਾ । ਰਾਜੇ ਨੇ ਪ੍ਰਸ਼ੰਸਾ ਕਰਦਿਆਂ ਕਿਹਾ, 'ਤੂੰ ਬਹੁਤ ਉੱਦਮੀ ਹੈਂ । ਤੂੰ ਜੋ ਧਾਰ ਕੇ ਤੁਰਿਆ ਸੀ, ਉਹ ਕਰਕੇ ਵਿਖਾਇਆ ਹੈ । ਤੂੰ ਸਿੱਧ ਕੀਤਾ ਹੈ ਕਿ ਉੱਦਮ ਅੱਗੇ ਕੋਈ ਅੰਕੜ ਨਹੀਂ ਖੜ੍ਹ ਸਕਦੀ, ਜਿਵੇਂ ਚੱਲਦੇ ਪਾਣੀ ਅੱਗੇ ਕੋਈ ਚੀਜ਼ ਨਹੀਂ ਖੜ੍ਹ ਸਕਦੀ ।'

## ਅਭਿਆਸ

1. **ਲਿਖੋ**—ਉੱਦਮ ਅੱਗੇ ਕੋਈ ਅੌਕੜ ਨਹੀਂ ਖੜੋ ਸਕਦੀ, ਜਿਵੇਂ ਚਲਦੇ ਪਾਣੀ ਅੱਗੇ ਕੋਈ ਚੀਜ਼ ਨਹੀਂ ਖੜ੍ਹ ਸਕਦੀ ।

2. **ਦੱਸੋ**--1. ਸਭ ਤੋਂ ਪਹਿਲਾਂ ਕਿਸ ਨੇ ਪੁਰਤਗਾਲ ਤੋਂ ਭਾਰਤ ਦਾ ਸਮੁੰਦਰੀ ਰਾਹ ਲੱਭਿਆ ?
   2. ਵਾਸਕੋਡੀਗਾਮਾ ਕਿੱਥੋ ਦਾ ਵਸਨੀਕ ਸੀ ?
   3. ਵਾਸਕੋਡੀਗਾਮਾ ਨੇ ਆਪਣੀ ਯਾਤਰਾ ਕੱਦ ਅਰੰਭੀ ?
   4. ਉਸ ਦੇ ਬੇੜੇ ਵਿੱਚ ਕਿੰਨੇ ਜਹਾਜ਼ ਸਨ ?
   5. ਉਸ ਦੇ ਬੇੜੇ ਵਿੱਚ ਕਿੰਨੇ ਮਲਾਹ ਸਨ ?
   6. ਉਸ ਦੇ ਬੇੜੇ ਵਿੱਚ ਕਿੰਨੇ ਸਾਲਾਂ ਦਾ ਭੋਜਨ ਸੀ ?
   7. ਸੇਂਟ ਹੇਲੇਨਾਦੀਪ ਵਾਲਿਆਂ ਨੇ ਕੀ ਵਰਤਾਓ ਕੀਤਾ ?
   8. ਜਦ ਯਾਤਰੀ ਰੋਣ ਕੁਰਲਾਉਣ ਲੱਗੇ ਤਾਂ ਵਾਸਕੋਡੀਗਾਮਾ ਨੇ ਕੀ ਕਿਹਾ ?
   9. ਇਹ ਬੇੜਾ ਮਾਲਿੰਟੀ ਕੱਦ ਪੁੱਜਾ ?
   10. ਬੇੜਾ ਮਾਲਿੰਟੀ ਤੋਂ ਕੱਦ ਤੁਰਿਆ ?
   11. ਬੇੜਾ ਭਾਰਤ ਦੇ ਕਿਸ ਕੰਢੇ ਨਾਲ ਲੱਗਾ ਤੇ ਕੱਦ ਲੱਗਾ ?
   12. ਜਮੋਰਿਨ ਨੇ ਵਾਸਕੋਡੀਗਾਮਾ ਰਾਹੀਂ ਪੁਰਤਗਾਲ ਦੇ ਰਾਜੇ ਨੂੰ ਕੀ ਸੁਨੇਹਾ ਭੇਜਿਆ ?

3. **ਖ਼ਾਲੀ ਥਾਂ ਭਰੋ** :—
   1. ਭਾਰਤ ਦੀ ਪ੍ਰਸਿੱਧੀ ...................... ਫੈਲਦੀ ਜਾ ਰਹੀ ਸੀ ।
   2. ਹਰ ਮਲਾਹ ਇਹ ਰਾਹ ਲੱਭ ਕੇ ............... ਖੱਟਣਾ ਚਾਹੁੰਦਾ ਸੀ ।
   3. ਤਿੰਨ ਸਾਲ ਦਾ ...................... ਨਾਲ ਰੱਖਿਆ ਗਿਆ ।
   4. ਯਾਤਰਾ ........................... ਕੱਠਨ ਸੀ ।
   5. ਦਬਕਾ ਸੁਣ ਕੇ ਸਾਰੇ .................. ਤੁਰਦੇ ਗਏ ।

4. **ਵਾਕ ਪੂਰੇ ਕਰੋ** :—
   1. ਤੂੰ ਜੋ ਧਾਰਿਆ ਸੀ.............................
   2. ਤੂੰ ਸਿੱਧ ਕੀਤਾ ਹੈ ਕਿ ........................................
   3. ਮੈਂ ਪਿੱਛੇ ਮੁੜਨਾ ਨਹੀਂ ਤੇ ...............................
   4. ਕੰਮ ਵਿੱਚਕਾਰ ਛੱਡਣਾ ...................................

5. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ** :—

   ਮਲਾਹ, ਸਮੁੰਦਰੀ, ਯਾਤਰੀ, ਪ੍ਰਸਿੱਧੀ, ਅੌਕੜ ।

6. **ਦਿੱਤੇ ਉਦਾਹਰਣ ਵਾਂਗ ਹੋਰ ਸ਼ਬਦਾਂ ਦੇ ਸਾਹਮਣੇ ਨਵੇਂ ਸ਼ਬਦ ਲਿਖੋ** :—

| | |
|---|---|
| ਵਿਉਪਾਰ | ਵਿਉਪਾਰੀ |
| ਉਪਕਾਰ | ........................... |
| ਸਰਕਾਰ | ........................... |



## ਪਾਠ ਤੀਹਵਾਂ

# ਵਿੱਦਿਆ



ਨੀ ਵਿੱਦਿਆ ਨੀ ਰਾਣੀਏਂ,
ਨੀ ਹੂਰੇ ਨੀ ਪਰੀਏ ।
ਜੀ ਕਰਦਾ ਏ ਦਰ ਤੇਰੇ ਤੇ,
ਨਿਊਂ ਨਿਊਂ ਸਿੱਜਦੇ ਕਰੀਏ ।
ਤੇਰੇ ਦਰ ਤੇ ਜਿਨ੍ਹੂੰ ਅੜੀਏ,
ਮਿਲ ਜਾਂਦੀ ਹੈ ਢੋਈ ।
ਉੱਡ ਉੱਡ ਪਹੁੰਚੇ ਉੱਥੇ,
ਜਿੱਥੇ ਪਹੁੰਚ ਨਾ ਸਕਦਾ ਕੋਈ ।
ਪੀਰ ਪੈਗ਼ੰਬਰ ਵਲੀ ਔਲੀਆ,
ਐਥੇ ਸੀਸ ਝੁਕਾਂਦੇ ।
ਰਾਜੇ ਰਾਣੇ ਦਰ ਤੇਰੇ ਤੇ,
ਭਿੱਖਿਆ ਮੰਗਣ ਜਾਂਦੇ ।

ਮਾਇਆ ਤੇਰੀ ਦਾਸੀ ਅੜੀਏ,
ਹਰ ਦਮ ਪੈਰ ਦਬਾਂਦੀ ।
ਮਾਲ ਖ਼ਜ਼ਾਨਿਆਂ ਵਾਲੇ,
ਆ ਖੜ੍ਹਦੇ ਤੇਰੇ ਪੁਆਂਦੀ ।
ਪੀ ਕੇ ਤੇਰਾ ਮੱਸਤ ਪਿਆਲਾ,
ਚੜ੍ਹਦੀ ਅਜਬ ਖ਼ੁਮਾਰੀ ।
ਫ਼ਰਸ਼ੋਂ ਲੈ ਕੇ ਅਰਸ਼ਾਂ ਤੀਕ,
ਬੰਦਾ ਲਾਏ ਉਡਾਰੀ ।
ਜ਼ੋਰ ਤੇਰਾ ਜੇ ਬੰਦੇ ਦੀਆਂ,
ਬਾਹਵਾਂ ਦੇ ਵਿੱਚ ਆਵੇ ।
ਕੰਨੋਂ ਫੜ ਕੇ ਸ਼ੇਰਾਂ ਨੂੰ ਵੀ,
ਬਾਂਦਰ ਵਾਂਗ ਨਚਾਵੇ ।
ਅਖੀਂ ਪਾਇਆ ਸੁਰਮਾ ਤੇਰਾ,
ਐਸੇ ਚਮਕਾਰੇ ਮਾਰੇ ।
ਨਜ਼ਰੀਂ ਆਉਣ ਖ਼ਜ਼ਾਨੇ ਦੱਬੇ,
ਦਿੱਸਣ ਦੁਪਹਿਰੇ ਤਾਰੇ ।
ਜੇ ਅੜੀਏ ਜਾਦੂ ਤੇਰਾ,
ਏਥੇ ਬਹਿ ਕੇ ਪੜ੍ਹੀਏ ।
ਸੌ ਕੋਹਾਂ ਤੇ ਬੈਠੇ ਬੰਦੇ,
ਨਾਲ ਸਲਾਹਾਂ ਕਰੀਏ ।
ਜਿਨ੍ਹਾਂ ਕੀਤੀ ਭਗਤੀ ਤੇਰੀ,
ਆਪਣਾ ਤਾਣ ਲਗਾ ਕੇ ।
ਦੱਸਿਆ ਉਨ੍ਹਾਂ ਧਰਤੀ ਨੂੰ ਵੀ,
ਲਾਟੂ ਵਾਂਗ ਘੁਮਾ ਕੇ ।
ਤੇਰੇ ਬਾਝੋਂ ਵੱਸਦੀ ਬੱਸਤੀ,
ਹੈ ਇੱਕ ਗੰਦਾ ਆਂਡਾ ।

ਤੇਰੇ ਬਾਝੋਂ ਬੰਦਾ ਰਹਿੰਦਾ,
ਫਾਂਡੇ ਦਾ ਫਾਂਡਾ ।
ਖੁੱਲ੍ਹ ਜਾਂਦੇ ਨੇ ਭੇਦ ਅਗੰਮੀ,
ਤੇਰੇ ਅੱਗੇ ਸਾਰੇ ।
ਤੇਰੇ ਰਾਹੀਂ ਹੀ ਹੁੰਦੇ ਨੇ,
ਰੱਬ ਦੇ ਦੀਦਾਰੇ ।
ਹੱਥ ਮੇਰੇ ਇਨਸਾਫ਼ ਜੇ ਹੋਵੇ,
ਇਹ ਫ਼ੈਸਲਾ ਮੇਰਾ ।
ਰੱਬ ਤੋਂ ਮਗਰੋਂ ਅੜੀਏ,
ਦੂਜਾ ਦਰਜਾ ਤੇਰਾ ।

## ਅਭਿਆਸ

1. **ਲਿਖੋ**—ਰੱਬ ਤੋਂ ਮਗਰੋਂ ਅੜੀਏ, ਦੂਜਾ ਦਰਜਾ ਤੇਰਾ ।
2. **ਦੱਸੋ**— (1) ਕੀ ਕਰਨ ਨੂੰ ਜੀ ਕਰਦਾ ਹੈ ?
(2) ਕੌਣ ਕੌਣ ਵਿੱਦਿਆ ਦੇ ਅੱਗੇ ਸੀਸ ਝੁਕਾਂਦੇ ਹਨ ?
(3) ਕੌਣ ਕੌਣ ਵਿੱਦਿਆ ਦੇ ਦਰ ਤੇ ਭਿੱਖਿਆ ਮੰਗਦੇ ਹਨ ?
(4) ਰੱਬ ਤੋਂ ਮਗਰੋਂ ਦੂਜਾ ਦਰਜਾ ਕਿਸ ਦਾ ਹੈ ?
(5) ਧਰਤੀ ਨੂੰ ਕਾਹਦੇ ਵਾਂਗ ਘੁਮਾ ਕੇ ਦੱਸਿਆ ?
3. **ਵਾਕ ਪੂਰੇ ਕਰੋ :—**
(1) ਪੀਰ ਪੈਗੰਬਰ ਵਲੀ ਔਲੀਆ ..................................
(2) ਜ਼ੋਰ ਤੇਰਾ ਜੇ ਬੰਦੇ ਦੀਆਂ ..................................
(3) ਮੈਂ ਕੋਹਾਂ ਤੇ ਬੈਠੇ ਬੰਦੇ ..................................
(4) ਖੁੱਲ੍ਹ ਜਾਂਦੇ ਨੇ ਭੇਦ ਅਗੰਮੀ ..........................
(5) ਅੱਖੀਂ ਪਾਇਆ ਸੁਰਮਾ ਤੇਰਾ ..............................
4. **ਸ਼ਬਦਾਂ ਨੂੰ ਵਾਕਾਂ ਵਿੱਚ ਵਰਤੋ :—**
ਦਰ, ਰਾਣੀ, ਪੈਗੰਬਰ, ਫਰਸ਼, ਅਰਸ਼, ਭਗਤੀ ।
5. **ਕਰੋ**—ਇਹ ਕਵਿਤਾ ਜ਼ਬਾਨੀ ਯਾਦ ਕਰੋ ।



# ਅਰਥਾਵਲੀ

## 1. ਬੀਰ ਬਹਾਦਰ ਚੱਲ

**ਬੀਰ**—ਸੂਰਬੀਰ
**ਬਹਾਦਰ**—ਤਾਕਤਵਰ
**ਜੋਬਨ**—ਜਵਾਨੀ
**ਛੈਲ-ਛਬੀਲਾ**—ਬਾਂਕਾ ਜਵਾਨ
**ਢੱਲ**—ਖ਼ਤਮ
**ਹਿੱਕ**—ਛਾਤੀ
**ਜ਼ੁਲਮ**—ਅਨਿਆਂ
**ਡਿੱਗੇ**—ਗਰੀਬ
**ਠੰਡ**—ਸ਼ਾਂਤੀ
**ਅਟੱਲ**—ਅਵੱਸ਼
**ਆਣ**—ਅਣਖ
**ਸ਼ਾਨ**—ਇੱਜ਼ਤ
**ਐਸ਼**—ਮਨਮਰਜ਼ੀ ਨਾਲ ਅਨੰਦ ਮਾਣਨਾ
**ਭੁੱਲ**—ਗ਼ਲਤੀ
**ਡੋਲ੍ਹ**—ਸੁੱਟਣਾ
**ਰੋਲ**—ਗੁਆਉਣਾ

## 2. ਇੱਕ ਬਾਜ਼

**ਅਟੁੱਟ**—ਨਾ ਟੁੱਟਣ ਵਾਲਾ
**ਆਰਸੀ**—ਇੱਕ ਗਹਿਣਾ, ਜਿਹੜਾ ਹੱਥ ਦੇ ਅੰਗੂਠੇ ਵਿੱਚ ਪਾਇਆ ਜਾਂਦਾ ਹੈ, ਉਸ ਉੱਤੇ ਮੂੰਹ ਦੇਖਣ ਵਾਲਾ ਸੀਸ਼ਾ ਲੱਗਾ ਹੁੰਦਾ ਹੈ।
**ਸ਼ਿੰਗਾਰ**—ਬਣਾ ਸਵਾਰ ਕੇ
**ਧੁੰਮਾਂ**—ਮਸਹੂਰ
**ਸੰਘਣੇ**—ਘਣੇ
**ਵਿਆਕੁਲ**—ਤੜਫਣਾ
**ਝਪਟਾ**—ਕਾਹਲੀ ਨਾਲ

## 3. ਪਿੱਠੂ ਗਰਮ

**ਠੀਕਰੀਆਂ**—ਮਿੱਟੀ ਦੇ ਭਾਂਡਿਆਂ ਦੇ ਟੋਟੇ
**ਦੁਆਲੇ**—ਆਸੇ ਪਾਸੇ
**ਝੱਟਪੱਟ**—ਜਲਦੀ ਨਾਲ
**ਆਗੂ**—ਲੀਡਰ

## 4. ਪੰਛੀ

**ਉਚਿਆਈ**—ਉੱਚੀ ਥਾਂ
**ਗੁੱਥਲੀ**—ਥੈਲੀ
**ਆਲ੍ਹਣਾ**—ਜਿੱਥੇ ਪੰਛੀ ਆਂਡੇ ਦੇਂਦੇ ਹਨ
**ਚੱਕੀ ਰਾਹ**—ਪੰਛੀ ਦਾ ਨਾਂ

## 5. ਦੇਸ਼ ਪ੍ਰੇਮੀ

**ਧੁੰਮਾਂ**—ਮਸ਼ਹੂਰ
**ਗਾਹ**—ਦੇਖਿਆ
**ਕੜਕਿਆ**—ਗੁੱਸੇ ਵਿੱਚ ਬੋਲਿਆ
**ਖ਼ਤਮ**—ਮਾਰ ਦਿਓ
**ਰੋਹ**—ਗੁੱਸਾ
**ਦਲੇਰੀ**—ਹਿੰਮਤ
**ਉਲਾਰਕੇ**—ਉੱਚੀ ਕਰਕੇ
**ਝੰਜੋੜਿਆ**—ਜ਼ੋਰ ਜ਼ੋਰ ਨਾਲ ਹਿਲਾਇਆ
**ਵੰਗਾਰ**—ਲੱਲਕਾਰ
**ਸੁਰਜੀਤ**—ਜਿਉਂਦੀ

## 6. ਵਰਖਾ ਰੁੱਤ

**ਜੋਬਨ**—ਜਵਾਨੀ
**ਸ਼ਿੰਗਾਰਿਆ**—ਬਣਾ ਸਵਾਰ ਕੇ ਰੱਖਿਆ
**ਉਲਾਰਿਆ**—ਉੱਪਰ ਕੀਤਾ
**ਉਭਾਰਿਆ**—ਚੁੱਕਿਆ
**ਜੀ ਜੰਤੂ**—ਪੱਸ਼ੂ ਪੰਛੀ
**ਨਿਹਾਲ**—ਖ਼ੁਸ਼ੀ ਛਾਈ
**ਤੜਕੇ**—ਸੂਰਜ ਚੜ੍ਹਨ ਤੋਂ ਪਹਿਲਾਂ
**ਨਿਰਮਲ**—ਸਾਫ਼
**ਸੁਹਾਇਆ**—ਸੋਹਣਾ ਲੱਗਾ
**ਅਲਾਪਿਆ**—ਗਾਇਆ
**ਖਿੰਡੇ**—ਪੰਛੀ ਦਾ ਨਾਂ
**ਪੱਛੋਂ**—ਪੱਛਮ ਵੱਲੋਂ

### 7. ਮਨ ਦੀ ਅਵਾਜ਼

ਚੜ੍ਹਾਵਾ—ਸ਼ਰਧਾਲੂਆਂ ਵੱਲੋਂ ਰੁਪਏ ਆਦਿ ਭੇਂਟ ਕੀਤੀ ਮਾਇਆ
ਤੰਬੂ—ਕੱਪੜੇ ਦਾ ਬਣਿਆ ਕੋਠਾ
ਦਰਬਾਰ—ਜਿੱਥੇ ਇੱਕਠ ਹੁੰਦਾ ਹੈ
ਸੇਵਾਦਾਰ—ਸੇਵਾ ਕਰਨ ਵਾਲਾ
ਹਿੰਮਤ—ਦਲੇਰੀ
ਪਵਿੱਤਰ—ਸਾਫ਼ ਮਨ
ਨਿਡਰ—ਡਰ ਰਹਿਤ
ਘੇਰਨੀ—ਚੱਕਰ
ਡੰਨ—ਸਜ਼ਾ

### 8. ਲੋਕ ਗੀਤਾਂ ਦੀ ਪ੍ਰਤਿਯੋਗਤਾ

ਸ਼ੀਲਡ—ਕਪ ਜਿਹਾ—ਲੱਕੜ ਉਤੇ ਚਾਂਦੀ ਦੀ ਪਲੇਟ ਲੱਗੀ ਹੁੰਦੀ ਹੈ, ਇਨਾਮ ਵਿੱਚ ਦਿੱਤੀ ਜਾਂਦੀ ਹੈ।
ਕੇਰਾਂ—ਇੱਕ ਵਾਰੀ
ਚੀਰ ਮਿਲੇ—ਦੂਰੋਂ ਆ ਕੇ
ਬਾਬਲ—ਪਿਤਾ
ਵਿਹੜੇ—ਘਰ

### 9. ਬਾਬਾ ਬੁੱਢਾ ਜੀ

ਕੁਸਕਣ—ਬੋਲਣ
ਡੌਲੇ ਨਾ ਫਰਕੇ—ਜੋਸ਼ ਨਾ ਆਇਆ
ਬਲਵਾਨ—ਤਾਕਤਵਰ
ਸ਼ਰਧਾਲੂ—ਸ਼ਰਧਾ ਰੱਖਣ ਵਾਲਾ
ਸਤਿਕਾਰ—ਮਾਨ
ਲੋਪ—ਲੁੱਕ ਗਏ
ਅਪਰਾਧੀ—ਅਪਰਾਧ ਕਰਨ ਵਾਲਾ
ਸੰਨ੍ਹ ਲਾਈ—ਕੰਧ ਵਿੱਚ ਸੁਰਾਖ਼ ਕਰਨਾ
ਨੇਤਰ—ਅੱਖਾਂ
ਬਿਹਬਲ—ਤਰਸਣਾ

### 10. ਗੰਗਾ ਨਦੀ ਦੀ ਆਤਮ ਕਥਾ

ਕਰਮੰਡਲ—ਛੋਟੀ ਬਾਲਟੀ ਵਰਗਾ ਬਰਤਨ ਜੋ ਰਿਸ਼ੀ-ਮੁਨੀ ਰੱਖਦੇ ਹਨ
ਆਸ਼ਰਮ—ਰਿਸ਼ੀਆਂ-ਮੁਨੀਆਂ ਦੇ ਰਹਿਣ ਦੀ ਥਾਂ
ਵੇਗ—ਤੇਜ਼ੀ
ਅਟੁੱਟ—ਨਾ ਟੁੱਟਣ ਵਾਲਾ

### 11. ਇੱਕ ਕਣੀ ਦਾ ਤਰਲਾ

ਕਮਾਈ—ਕੀਤੀ
ਸੀਤਲਤਾਈ—ਮੁਹਾਵਰਾ—ਠੰਢਾ ਸੁਭਾਅ
ਛਹਿਬਰ—ਵਰਖਾ ਕੀਤੀ
ਤੱਪਸ਼—ਗਰਮੀ
ਬੁਝਾਵਾਂ—ਬੁਝਾ ਦਿਆਂ
ਡੋਡੀ—ਫੁੱਲਾਂ ਦੀ ਡੋਡੀ
ਗੋਦੀ—ਗੋਦ ਵਿੱਚ

### 12. ਸਰੀਰ ਨਹੀਂ ਅਕਲ

ਵਿੱਛੜ ਗਿਆ—ਵੱਖ ਹੋ ਗਿਆ
ਜੁਗਤੀ—ਢੰਗ
ਗੰਦਲਾ—ਗੰਦਾ
ਤੱਤੇ—ਗੁੱਸੇ
ਸੂਹ—ਜਾਣਕਾਰੀ

### 13. ਜੰਗਲਾਂ ਦੇ ਲਾਭ

ਰੁੱਖ—ਦਰੱਖ਼ਤ
ਫਲ੍ਹਦਾਰ—ਫਲ ਦੇਣ ਵਾਲੇ ਰੁੱਖ
ਜ਼ਿਉਰਕੇ—ਹੌਲੀ ਹੌਲੀ ਰਿਸ ਰਿਸ ਕੇ ਜਾਣਾ
ਮੱਠੀ—ਹੌਲੀ

### 14. ਸਰ ਰਾਨਲਡ ਰਾਸ

ਘਾਤਕ—ਮਾਰੂ
ਔਖਧ—ਦਵਾਈ
ਔਕੜ—ਮੁਸ਼ਕਲ
ਪਰਖਿਆ—ਜਾਂਚ ਕੀਤੀ

### 15. ਅਕਾਸ਼ੀ ਬਿਜਲੀ

ਕੜਕਨ—ਜ਼ੋਰਦਾਰ ਅਵਾਜ਼
ਝਟਕਾ—ਧੱਕਾ
ਭਸਮ—ਸੁਆਹ
ਝੱਖੜ—ਜ਼ੋਰਦਾਰ ਮੀਂਹ ਹਨੇਰੀ

## 16. ਸਿਆਲ ਦੀ ਰੁੱਤ

**ਕੜਾਕੇ**—ਜ਼ੋਰ ਦੀ ਗਰਮੀ
**ਛਰਾਟੇ**—ਮੀਂਹ ਦੇ ਛਿੱਟੇ
**ਨਿੱਘੀ ਨਿੱਘੀ**—ਨਿੱਘ ਵਾਲੀ
**ਮੁੱਖੜਾ ਵਿਖਾਲਦੀ**—ਨਜ਼ਰ ਆਉਂਦੀ ਹੈ
**ਮੱਟਕ ਮੱਟਕ**—ਨਖ਼ਰੇ ਨਾਲ
**ਵੰਡੇਣ**—ਵੰਡਣ ਲਈ
**ਠੁਮਕ-ਠੁਮਕ**—ਹੌਲੀ ਹੌਲੀ

## 17. ਕੁਲੰਮਬਸ

**ਅਦਭੁੱਤ**—ਅਸਚਰਜ
**ਪ੍ਰਸ਼ੰਸਾ**—ਉਸਤੱਤ
**ਹਰ ਪੱਖੀ**—ਸਭ ਪੱਖ ਤੋਂ
**ਵਿਆਕੁਲ**—ਉਤਾਵਲਾ
**ਹਵਾਈ ਘੋੜੇ**—ਖ਼ਿਆਲੀ ਘੋੜੇ

## 18. ਛਾਪਾਖ਼ਾਨਾ

**ਜੁਗਤੀ**—ਤਰੀਕਾ
**ਕਮਪੋਜ਼ਟਰ**—ਅੱਖਰ ਜੋੜਨ ਵਾਲਾ

## 19. ਆਦਮੀ ਦੀ ਪਛਾਣ

**ਕੁਟੀਆ**—ਮਿੱਟੀ ਤੇ ਬਾਂਸ ਦਾ ਬਣਿਆ ਘਰ
**ਹਲੀਮੀ**—ਨਰਮੀ

## 20. ਸਿਆਣੀ ਇਸਤਰੀ

**ਸਰਾਂ**—ਯਾਤਰੂਆਂ ਲਈ ਠਹਿਰਣ ਦੀ ਥਾਂ
**ਗਿਆਨ**—ਜਾਣਕਾਰੀ
**ਮੁੱਸ਼ਕਾਂ**—ਹੱਥ ਪੈਰ ਬੰਨ੍ਹ ਦੇਣ
**ਘਾਤਕ**—ਖ਼ਰਾਬ

## 21. ਕੋਈ ਯਾਦ ਕਰੇਗਾ

**ਢਲਣ**—ਖ਼ਤਮ
**ਕੁੱਲੀ**—ਝੌਂਪੜੀ
**ਝੀਥਾਂ**—ਦਰਾੜਾਂ

## 22. ਬੈਂਕ

**ਚਲੰਤ**—ਚਾਲੂ
**ਠਿੱਪਾ**—ਖ਼ਾਸ ਧਾਤ ਦਾ ਤੇ ਬੈਂਕ ਦੇ ਨਾਂ ਦਾ ਹੁੰਦਾ ਹੈ

## 23. ਕਹਾਣੀ ਦਰਬਾਰ

**ਭਾਗ**—ਹਿੱਸਾ
**ਜਿਗਰਾ**—ਹੌਂਸਲਾ
**ਬਿੜਕ**—ਅਵਾਜ਼

## 24. ਕਿਰਨਦੀਪ ਦਾ ਦਾਈਆ

**ਟੀਮਾਂ**—ਟੋਲੀਆਂ
**ਟਾਸ**—ਰੁਪਿਆ ਉੱਪਰ ਸਿੱਟ ਕੇ ਵਾਰੀ ਦਾ ਫ਼ੈਸਲਾ ਕਰਨਾ
**ਪ੍ਰਕਾਰ**—ਇੱਕ ਜੰਤਰ, ਜਿਸ ਨਾਲ ਜਿਉਮੈਟਰੀ ਵਿੱਚ ਚੱਕਰ ਵਾਹੇ ਜਾਂਦੇ ਹਨ ਤੇ ਵਿੱਥ ਮਿਣੀ ਜਾਂਦੀ ਹੈ
**ਪਤਾਸੇ**—ਨਿਰੀ ਖੰਡ ਦੀ ਮਿਠਿਆਈ
**ਬਰਾਬਰ**—ਇੱਕੋ ਜਿਹਾ
**ਔਖਿਆਈ**—ਕਠਨਾਈ
**ਸਮੱਗਲਰ**—ਬਹੁਤ ਨਫ਼ਾ ਲੈ ਕੇ ਚੋਰੀ ਵਿਉਪਾਰ ਕਰਨ ਵਾਲਾ
**ਪਟਾਰੀ**—ਬਾਂਸਾਂ ਜਾਂ ਤੀਲਾਂ ਦੀ ਟੋਕਰੀ
**ਇਤਬਾਰ**—ਭਰੋਸਾ
**ਗੰਭੀਰਤਾ ਨਾਲ**—ਸੋਚ ਕੇ
**ਗੇੜੇ**—ਚੱਕਰ
**ਵੱਟੇ**—ਬਦਲੇ
**ਨਿਸਚਾ**—ਵਿਸ਼ਵਾਸ
**ਸਤਿਕਾਰ**—ਇੱਜ਼ਤ
**ਵਿਗਾੜ**—ਖ਼ਰਾਬ
**ਅਮਰ ਘੀਆ**—ਸਦਾ ਹਰਾ ਰਹਿਣ ਵਾਲਾ ਘੀਆ
**ਕਠਨਾਈ**—ਮੁਸ਼ਕਲ
**ਟਿਚਰ**—ਮਖ਼ੌਲ
**ਲਿਹਲਤੀਆਂ**—ਤਰਲੇ
**ਲੋਪ**—ਗੁੰਮ
**ਸਿਰੀਆਂ**—ਸਿਰ
**ਕੜਕੀਆਂ**—ਜ਼ੋਰ ਨਾਲ ਬੋਲੀਆਂ

ਹਲੀਮੀ—ਨਿਮਰਤਾ

ਕੁਰਲਾਉਣਾ—ਉੱਚੀ ਉੱਚੀ ਰੋਣਾ

ਘਾਟੀਆਂ—ਪਹਾੜਾਂ ਵਿੱਚ ਨੀਵੀਆਂ ਥਾਵਾਂ

## 25. ਆਈ ਨਵੀਂ ਬਹਾਰ

ਸ਼ਿੰਗਾਰ—ਸਜਾਉਣਾ

ਗੁਲਦਾਉਦੀਆਂ—ਫੁੱਲ ਦਾ ਨਾਂ

ਡੇਲੀਏ—ਫੁੱਲ ਦਾ ਨਾਂ

ਕਲੀਆਂ—ਬਹੁਤ ਸਾਰੇ ਫੁੱਲ

ਅਜਬ—ਨਿਰਾਲੀ

ਗੁਲਜ਼ਾਰ—ਖਿੜੇ ਫੁੱਲਾਂ ਦੀ ਰੌਣਕ

ਨਿਤਾਰ—ਕੱਢ

ਸੋਨ-ਪਟਾਰੀ—ਸੁਨਹਿਰੀ ਪੱਤੀਆਂ

ਮਰੂਆ—ਮਹਿਕਦੇ ਫੁੱਲਾਂ ਵਾਲਾ ਰੁੱਖ

ਗੁਲਾਚੀਨ—ਫੁੱਲ ਦਾ ਨਾਂ

ਅਲਾਪਣ—ਗਾਉਣ

ਗੁੱਟਾ—ਗੇਂਦਾ

ਠਰਦਾ—ਖ਼ੁਸ਼ ਹੁੰਦਾ

ਸਦਕੇ—ਬਲਿਹਾਰੇ

ਦਰਸ਼ਨ ਪਾਓ—ਦੇਖੋ

ਪਰਚਾਓ—ਖ਼ੁਸ਼ ਕਰੋ

## 26. ਉਹ ਨਹੀਂ ਕੁਮਲਾਉਂਦੇ

ਹਾਤਾ—ਖੁਲ੍ਹੀ ਥਾਂ

ਹੱਸਦੇ ਮੱਥੇ—ਖਿੜੇ ਮੱਥੇ

ਟਿੱਚਰ—ਮਖੌਲ

ਵਗਾਰਾਂ—ਮੁਫ਼ਤ ਦਾ ਕੰਮ ਕਰਨਾ

ਉਤਾਵਲਾ—ਕਾਹਲਾ

ਹਲੀਮੀ—ਨਰਮੀ

ਸਰਵਨ—ਆਗਿਆਕਾਰੀ

ਅਕ੍ਰਿਤਘਣ—ਕੀਤਾ ਨਾ ਜਾਨਣ ਵਾਲਾ

ਪਲੋਸਦਿਆਂ—ਥਾਪੜਦਿਆਂ

ਮਹਿਕ—ਖ਼ੁਸ਼ਬੋ

ਬਲਿਹਾਰੀ—ਵਾਰੇ ਵਾਰੇ ਜਾਣਾ

## 27. ਮਿਰਗਬਨ ਦੀ ਦੌੜ

ਗੁਣਕਾਰੀ—ਲਾਹੇਵੰਦ

ਅਗੜਾ ਦੁਗੜਾ—ਉੱਚਾ ਨੀਵਾਂ ਤੇ ਖ਼ਰਾਬ

## 28. ਕਵੀ ਦਰਬਾਰ

ਉੱਤਮ—ਵਧੀਆ

ਢਾਲਦੀ—ਬਣਾਉਂਦੀ

ਹੁਨਾਲ—ਠੰਢੀ ਰੁੱਤ

ਸੜਦੇ—ਸਾੜਾ ਕਰਨਾ

ਖੜ੍ਹਦਾ—ਖੜੂੰਣਾ

## 29. ਵਾਸਕੋਡੀਗਾਮਾ

ਪ੍ਰਸਿੱਧ—ਮਸ਼ਹੂਰ

ਨਾਮਣਾ—ਨਾਂ ਉੱਚਾ ਕਰਨਾ

ਬੇੜਾ—ਕੁਝ ਜਹਾਜ਼ਾਂ ਦਾ ਇੱਕਠ

## 30. ਵਿੱਦਿਆ

ਨਿਉਂ ਨਿਉਂ—ਨੀਵੇਂ ਨੀਵੇਂ ਹੋ ਕੇ

ਸਿੱਜਦੇ ਕਰੀਏ—ਸੀਸ ਨਿਵਾਈਏ

ਢੋਈ—ਆਸਰਾ

ਪੁਆਂਦੀ—ਪੈਰਾਂ ਵੱਲ

ਫ਼ਰਸ਼ੋਂ—ਜ਼ਮੀਨੋਂ

ਖ਼ੁਮਾਰੀ—ਮਸਤੀ

ਅਰਸ਼ਾਂ—ਅਸਮਾਨਾਂ

ਚਮਕਾਰੇ—ਰੌਸ਼ਨੀ ਦੀ ਚਮਕ

ਫਾਂਡਾ—ਮੂਰਖ

ਅਗੰਮੀ—ਲੁੱਕੇ ਹੋਏ ਕੁਦਰਤੀ ਭੇਦ

